



ਸ੍ਰੀ ਭੈਣੀ ਸਾਹਿਬ ਵਿਚ ੫-੬-੭-੮ ਮਾਰਚ ਨੂੰ ਸਾਲਾਨਾ ਹੌਲਾ ਮਹੱਲਾ ਸਮਾਗਮ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, (ਉਪਰ) ਨਾਮ ਸਿਮਰਨ ਵੇਲੇ, (ਥਲੇ) ਕੀਰਤਨ ਦੀ ਅਗਵਾਈ ਕਰਦੇ ਹੋਏ । ਨਾਲ ਮਹਾਰਾਜ ਬੀਰ ਸਿੰਘ ਜੀ ।

# ਸ੍ਰੀ ਭੈਣੀ ਸਾਹਿਬ ਦਾ ਹੋਲਾ ਮਹੱਲਾ

ਸ੍ਰੀ ਭੈਣੀ ਸਾਹਿਬ ਵਿਚ ਹੋਲੇ ਮਹੱਲੇ ਦਾ ਸਾਲਾਨਾ ਪੁਰਬ ਅਪਣੀ ਰਵਾਇਤੀ ਸ਼ਾਨ ਨਾਲ ੫-੬-੭-੮ ਮਾਰਚ ਨੂੰ ਮਨਾਇਆ ਗਿਆ। ਇਸ ਮਹਾ ਸਮਾਗਮ ਨੂੰ ਆਮ ਕਰਕੇ ਹੋਲਾ ਮਹੱਲਾ ਸੰਗਥਾ ਨਾਲ ਯਾਦ ਕੀਤਾ ਜਾਂਦਾ ਹੈ ਪਰ ਇਸ ਨਾਲ ਦੋ ਹੋਰ ਪੁਰਬ ਵੀ ਹੁੰਦੇ ਹਨ। ਸਤਿਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਦਿਵਸ। ਨਾਮਧਾਰੀ ਹੋਲਾ ਮਹਲਾ ਸਮਾਗਮ ਦਾ ਆਪਣਾ ਹੀ ਰੰਗ ਹੁੰਦਾ ਹੈ। ਸਾਤਵਿਕ ਅਤੇ ਅਧਿਆਤਮਕ ਰੰਗ। ਇਸ ਵਾਰ ਦਾ ਅਲੋਕਿਕ ਜਲੌ ਵੱਖਰਾ ਹੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸਾਲ ਭਰ ਦਾ ਜੋ ਨਾਮ ਸਿਮਰਨ ਜਪ ਪ੍ਰਯੋਗ ਆਰੰਭ ਹੋਇਆ ਹੈ ਉਸ ਵਿਚ ਸਤਿਗੁਰੂ ਜੀ ਆਪ ਕਠਨ ਨਾਮ ਸਿਮਰਨ ਦੀ ਤਪਸਿਆ ਕਰ ਰਹੇ ਹਨ ਅਤੇ ਸਾਧ ਸੰਗਤ ਤੋਂ ਕਰਵਾ ਰਹੇ ਹਨ। ਕਰੜੀ ਰਹਿਤ ਮਰਿਯਾਦਾ ਅਤੇ ਸੰਜਮ ਨਾਲ ਲਗਾਤਾਰ ਨਾਮ ਸਿਮਰਨ ਹੋ ਰਿਹਾ ਹੈ ਅਤੇ ਅਗੋਂ ਜਾਰੀ ਰਖਣ ਵਾਸਤੇ ਆਗ੍ਰਹਿ ਹੋ ਰਿਹਾ ਹੈ। ਇਸ ਮਹਾਨ ਅਧਿਆਤਮਕ ਤਜਰਬੇ ਵਿਚ ਗੁਰ ਅਮ੍ਰਿਤ ਭਿਨੀ ਦੇਹੁਰੀ ਹੋਰ ਵੀ ਜਲਾਲੀ ਪ੍ਰਭਾਵ ਪਾ ਰਹੀ ਸੀ।

### ਪਹਿਲਾ ਦਿਨ

੫ ਮਾਰਚ ਸਨਿਚਰਵਾਰ 'ਪੰਜਾਬ ਬੰਦ' ਦੇ ਪਰਛਾਵੇਂ ਵਿਚ ਹੀ ਮੈਂ ਭੈਣੀ ਸਾਹਿਬ ਪੁਜ ਸਕਿਆ। ਦੁਪਹਿਰ ਦਾ ਨਿਤਨੇਮ ਹੋ ਰਿਹਾ ਸੀ। ਸਿਮ੍ਰਤੀ ਮੰਦਿਰ ਦਾ ਵਿਸ਼ਾਲ ਸਥਾਨ ਦੁਧ ਚਿੱਟੀਆਂ ਸੰਗਤਾਂ ਨਾਲ ਭਰਪੂਰ ਸੀ। ਸੂਬੇ, ਜਥੇਦਾਰ, ਸੋਧੀ ਸਿੰਘ ਵਿਸ਼ੇਸ਼ ਪ੍ਰਾਹੁਣੇ ਅਤੇ ਹੋਰ ਮਾਈ-ਭਾਈ, ਸੰਗਤਾਂ ਆਪੋ ਆਪਣੀਆਂ ਥਾਵਾਂ ਤੇ ਨਿਤਨੇਮ ਕਰ ਰਹੀਆਂ ਸਨ। ਇਕ ਇਲਾਹੀ ਖਾਮੋਸ਼ੀ ਦਾ ਮਾਹੌਲ ਸੀ। ਪੰਜ ਫੁਟ ਉੱਚੇ ਵਿਸ਼ਾਲ ਸਟੇਜ ਦੇ ਮੱਧ ਵਿਚ ਸਤਿਗੁਰੂ ਜੀ ਦਾ ਆਸਣ ਸੀ ਅਤੇ ਇਕ ਪਾਸੇ ਰਾਗੀਆਂ ਸੰਗੀਤਕਾਰਾਂ ਦਾ ਇਕ ਤਗੜਾ ਜਥਾ ਆਪਣੇ ਸਾਜ਼ਾਂ ਸਮੇਤ ਹਾਜ਼ਰ ਸੀ। ਦੂਸਰੇ ਪਾਸੇ ਸੂਬੇ, ਵਦੇਸ਼ਾਂ ਤੋਂ ਆਏ ਸੰਗਤਾਂ ਦੇ ਨੁਮਾਇੰਦੇ ਹਜ਼ੂਰੀ ਜਥੇ ਦੇ ਮੈਂਬਰ, ਨੇਤਾਗਣ, ਲੇਖਕ ਸੰਪਾਦਕ, ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਵਿਕਾਸ ਸੰਮਤੀ ਅਤੇ ਨਾਮਧਾਰੀ ਵਿਦਿਅਕ ਜਥਿਆਂ ਦੇ ਪ੍ਰਮੁਖ ਸੱਜਣ ਬੈਠੇ ਸਨ।

### ਆਰੰਭ

ਹੋਲਾ ਮਹੱਲਾ ਸਮਾਗਮ ਦਾ ਆਰੰਭ ਤਾਂ ਅੱਜ ਸਵੇਰ ਤੋਂ ਹੀ ਸ੍ਰੀ ਅਸਾ ਦੀ ਵਾਰ ਦੇ ਕੀਰਤਨ ਨਾਲ ਹੋ ਚੁੱਕਾ ਸੀ ਅਤੇ ਫੇਰ ਲਗਾਤਾਰ ਨਾਮਧਾਰੀ ਹੱਲੇ ਦੇ ਦੀਵਾਨ ਸਜੇ ਰਹੇ ਸਨ ਜਿਸ਼ ਵਿਚ ਸਰਬ ਜਥੇਦਾਰ ਅਮਰ ਸਿੰਘ ਗਵਾਲੀਅਰ, ਗੁਰਦੀਪ ਸਿੰਘ ਭੈਣੀ ਸਾਹਿਬ, ਗੁਰਬਚਨ ਸਿੰਘ ਸੰਤ ਨਗਰ, ਸੂਬਾ ਮੇਲਾ ਸਿੰਘ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਕਰਮਵਾਰ ਦੀਵਾਨਾਂ ਦਾ ਸਿਲਸਿਲਾ ਜਾਰੀ ਰਖਿਆ ਸੀ।

### ਨਿਤਨੇਮ ਤੇ ਕੀਰਤਨ

ਇਕ ਘੰਟਾ ਨਿਤਨੇਮ ਬਿਲਕੁਲ ਮੌਨ ਅਵਸਥਾ ਵਿਚ ਹੋਇਆ। ਇਸ ਮੌਨ ਨੂੰ ਇਕੋ ਇਕ ਆਵਾਜ਼ ਮਾਨ ਬਖਸ਼ ਰਹੀ ਸੀ। ਉਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਆਵਾਜ਼ ਜੋ ਟੇਪ ਰਿਕਾਰਡਰ 'ਚੋਂ ਉਪਦੇਸ਼ ਰੂਪ ਵਿਚ ਹਿਰਦੇ ਠਾਰ ਰਹੀ ਸੀ। ਨਿਤਨੇਮ ਦੇ ਭੋਗ ਦਾ ਅਰਦਾਸਾ ਸੰਤ ਮਹਿੰਦਰ ਸਿੰਘ ਪੁਰਬਾ ਨੇ ਸੋਧਿਆ ਤੇ ਕੀਰਤਨ ਆਰੰਭ ਹੋ ਗਿਆ। ਸਭ ਤੋਂ ਪਹਿਲਾਂ ਭਰੇ ਹੋਏ ਮੰਚ ਤੇ ਇਕ ਕਲਾਕਾਰ ਆਇਆ ਜਿਸ ਦੀ ਪਗੜੀ ਨਾਮਧਾਰੀ ਢੰਗ ਦੀ ਨਹੀਂ ਸੀ। ਉਸਨੇ ਸ਼ੁਰੂ ਵਿਚ ਅਨਾਊਂਸ ਕੀਤਾ ਕਿ ਮੇਰੀ ਚਾਲੀ ਸਾਲ ਦੀ ਮਿਹਨਤ ਨੂੰ ਸੁਨਾਉਣ ਦਾ ਅਵਸਰ ਅੱਜ ਹੀ ਮਿਲਿਆ ਹੈ ਜਦੋਂ ਸਤਿਗੁਰੂ ਜੀ ਨੇ ਮੈਨੂੰ ਇਥੇ ਹਾਜ਼ਰੀ ਲਵਾਉਣ ਦਾ ਅਵਸਰ ਦਿਤਾ ਹੈ। ਇਹ ਸਨ ਸ੍ਰੀ ਬਚਨ ਸਿੰਘ ਆਲਮ ਹਦੀਆਬਾਦ ਫਗਵਾੜੇ ਤੋਂ। ਪੀਲੂ ਤੇ ਮਿਸ਼ਰ ਖਮਾਜ ਦੀਆਂ ਸੁਰਾਂ ਵਿਚ ਇਹਨਾਂ ਆਪਣੇ ਗਲੇ ਦੇ ਕਰਤਬ ਦਿਖਾਉਂਦਿਆਂ ਗੁਰਬਾਣੀ ਵਿਚੋਂ ਸ਼ਬਦ ਗਾਇਨ ਕੀਤੇ। ਉਸ ਬਾਦ ਸ੍ਰੀ ਸਤਿਗੁਰੂ ਜੀ ਦੇ ਛੋਟੇ ਵੀਰ ਅਤੇ ਸੰਗੀਤ ਸਹਾਇਕ ਵਿਦਵਾਨ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਗਲੇ ਵਿਚੋਂ ਬਹੁਤ ਮਧੁਰ ਅਤੇ ਸੁਰੀਲਾ ਉਚਾਰਨ ਆਰੰਭ ਹੋਇਆ। ਮਸ਼ਹੂਰ ਰਬਾਬੀ ਸਵਰਗੀ ਭਾਈ ਤਾਬਾ ਜੀ ਦੀ ਬੰਦਿਸ਼ ਆੜਾਨਾ ਰਾਗ ਦੀਆਂ ਸੁਰਾਂ ਅਤੇ ਧਮਾਰ ਤਾਲ ਦੀਆਂ ੧੪ ਮਾਤਰਾਵਾਂ ਵਿਚ ਸ੍ਰੀ ਮਹਾਰਾਜ ਦੇ ਕੰਠ ਤੋਂ ਰੂਪਮਾਨ ਹੋਣ ਲਗੀ।

"ਤੂ ਜਾਣਾਇਹਿ ਤਾ ਕੋਈ ਜਾਣੈ
ਤੇਰਾ ਦੀਆ ਨਾਮੁ ਵਖਾਣੈ"

ਨਾਲ ਦੇ ਰਾਗੀਆਂ ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ, ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਸ਼ੇਰ ਸਿੰਘ, ਸੁਖਦੇਵ ਸਿੰਘ ਨੇ ਗਲੇ ਅਤੇ ਸਾਜ਼ਾਂ ਨਾਲ ਭਰਪੂਰ ਸਾਥ ਦਿਤਾ। ਸਤਪਾਲ ਦੀ ਬੰਸਰੀ ਫਿਜ਼ਾ ਵਿਚ ਗੂੰਜਣ ਲਗੀ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ, ਸੰਤ ਖਜ਼ਾਨ ਸਿੰਘ ਦੇ ਤਬਲੇ, ਸੁਖਦੇਵ ਸਿੰਘ ਸ਼ੇਰ ਸਿੰਘ ਦੇ ਸਾਥੀ ਤਬਲਿਆਂ ਨੇ ਰੰਗ ਬੰਨ੍ਹ ਦਿਤਾ ਹੋਲੀ ਦਾ ਸੰਤ ਸੇਵ ਦਾ ਰੰਗ ਖਿੜਣ ਲਗਾ। ਧਮਾਰ ਬਾਦ ਤਿੰਨ ਤਾਲ ਵਿਚ ਦਸਮ ਗੁਰੂ ਜੀ ਦਾ

ਸ਼ਬਦ 'ਹੇ ਰਵਿ ਹੇ ਸਸਿ ਹੇ ਕਰਣਾਨਿਧ ਮੇਰੀ ਅਬੈ ਬਿਨਤੀ ਸੁਨ ਲੀਜੈ' ਫਿਜ਼ਾ ਵਿਚ ਗੂੰਜਣ ਲਗਾ ਅਰਦਾਸ ਨਾਲ ਹਜ਼ੂਰੀ ਦੀਵਾਨ ਦੀ ਸਮਾਪਤੀ ਹੋਈ ਪਰ ਮਨਾਂ ਵਿਚ ਕੀਰਤਨ ਦੀਆਂ ਸੁਰਾਂ ਅਜੇ ਵੀ ਥਿਰਕਣ ਪੈਦਾ ਕਰ ਰਹੀਆਂ ਸਨ ।

## ਵਿਸ਼ੇਸ਼ ਦੀਵਾਨ

ਹਜ਼ੂਰੀ ਕੀਰਤਨ ਦੀ ਅਰਦਾਸ ਦੇ ਨਾਲ ਹੀ ਇਕ ਹੋਰ ਹਜ਼ੂਰੀ ਦੀਵਾਨ ਸ਼ੁਰੂ ਹੋ ਗਿਆ । ਇਹ ਵਿਸ਼ੇਸ਼ ਦੀਵਾਨ ਸੀ ਜਿਸ ਵਿਚ ਸਾਲ ਭਰ ਚਲਣ ਵਾਲੇ ਜਪ ਪ੍ਰਯੋਗ ਵਿਚ ਸ਼ਾਮਲ ਸੰਤ ਲੋਗ ਹੀ ਜਾ ਸਕਦੇ ਸਨ । ਐਸਾ ਸਤਿਗੁਰੂ ਜੀ ਹੁਕਮ ਸੀ। ਢੋਲਕ ਛੈਣਿਆਂ ਨਾਲ ਬਹੁਤ ਵਿਲੰਭਤ ਲੈਅ ਵਿਚ ਬਹੁਤ ਲਮਕਾ ਕੇ ਸਿਧੀਆਂ ਸਿਧੀਆਂ ਧਾਰਨਾਂ ਨਾਲ ਇਕ ਸ਼ਬਦ ਪੜ੍ਹਿਆ ਗਿਆ ਅਤੇ ਅਰਦਾਸ ਕੀਤੀ ਗਈ । ਇਹ ਕੀਰਤਨ ਸਮਾਗਮ ਰੋਜ਼ ਹੀ ਹੁੰਦਾ ਹੈ ਸਤਿਗੁਰੂ ਜੀ ਦੇ ਹਜ਼ੂਰ ।

## ਮੇਲੇ ਦਾ ਦ੍ਰਿਸ਼

ਸੰਗਤਾਂ ਹੁਣ ਸਿਮ੍ਰਤੀ ਮੰਦਰ ਵਿਚੋਂ ਬਾਹਰ ਆ ਗਈਆਂ ਸਨ । ਕੁਝ ਡੇਰਿਆਂ ਨੂੰ ਗਈਆਂ ਕੁਝ ਲੰਗਰ ਪਾਣੀ ਛਕਣ ਵਾਸਤੇ ਸ੍ਰੀ ਭੈਣੀ ਸਾਹਿਬ ਵਡੇ ਲੰਗਰ ਨੂੰ ਚਲੀਆਂ ਗਈਆਂ । ਲੁਧਿਆਣੇ ਦੇ ਵਿਦਿਅਕ ਜਥੇ ਵਲੋਂ ਸ: ਹਰਭਜਨ ਸਿੰਘ ਦੀ ਸਰਦਾਰੀ ਹੇਠ ਆਓ ਭਗਤ ਦਾ ਇਕ ਵਿਸ਼ੇਸ਼ ਕੈਂਪ ਲਗਾ ਹੋਇਆ ਸੀ ਜਿਸ ਵਿਚ ਪ੍ਰਾਹੁਣਿਆਂ ਦੀ ਆਓ ਭਗਤ ਅਤੇ ਜਲ-ਪਾਣ ਦਾ ਪਰਬੰਧ ਸੀ । ਔਖੀ ਕਾਰ ਨੂੰ ਸਰਲਤਾ ਨਾਲ ਨਿਭਾ ਰਹੇ ਸਨ ਇਸਦੇ ਮੈਂਬਰ । ਇਸ ਦੇ ਨਾਲ ਹੀ ਬਿਸਤਰਿਆਂ ਆਦਿ ਦਾ ਪਰਬੰਧ ਵੀ ਕਰ ਰਹੇ ਭਨ । ਸੰਗਤਾਂ ਦੇ ਛਕਣ ਵਾਸਤੇ ਦੇਸੀ ਘਿਓ ਦੀਆਂ ਮਠਿਆਈਆਂ ਅਤੇ ਗਰਮ ਗਰਮ ਜਲੇਬੀਆਂ ਦੀ ਦੁਕਾਨ ਵੀ ਸ੍ਰੀ ਭੈਣੀ ਸਾਹਿਬ ਸੜਕ ਤੇ ਲਗੀ ਹੋਈ ਸੀ ਜੋ ਵਿਸ਼ੇਸ਼ ਖਿਚ ਦਾ ਕਾਰਨ ਸੀ । ਸਿਮ੍ਰਤੀ ਮੰਦਿਰ ਦੇ ਬਾਹਰ ਇਕ ਵਿਸ਼ੇਸ਼ ਥਾਂ ਤੇ ਵਰਿਆਮ, ਸਤਿਜੁਗ, ਨਾਮਧਾਰੀ ਦਰਬਾਰ ਦਿੱਲੀ ਦੇ ਪੁਸਤਕ ਸਟਾਲ ਸਨ ਅਤੇ ਨਾਲ ਹੀ ਨਾਮਧਾਰੀ ਚਾਹਟੇ ਦਾ ਸਟਾਲ ਸੀ। ਆਡੀਓ ਟੇਪਾਂ ਦੀ ਵਿਕਰੀ ਵੀ ਹੋ ਰਹੀ ਸੀ ਅਤੇ ਤਸਵੀਰਾਂ ਆਦਿ ਦੀ ਵੀ। ਵਰਿਆਮ ਦੇ ਸਟਾਲ ਤੇ ਸ੍ਰੀ ਫਕੀਰ ਚੰਦ ਤੁਲੀ ਸੇਵਾ ਕਰ ਰਹੇ ਸਨ ।

ਹਰੀ ਮੰਦਰ ਦੇ ਕੋਲ ਸੰਗਤਾਂ ਦੀ ਆਵਾਜਾਈ ਬਹੁਤ ਸੀ ਅਤੇ ਏਥੇ ਹੀ ਆਓ ਭਗਤ ਅਤੇ ਡੇਰਿਆਂ ਦੇ ਪਰਬੰਧਕਾਂ ਨੇ ਦਫਤਰ ਬਣਾਇਆ ਹੋਇਆ ਸੀ । ਸੰਤ ਕਸ਼ਮੀਰ ਸਿੰਘ, ਸ: ਫੁਮਣ ਸਿੰਘ ਫੌਜੀ ਅਤੇ ਜਥੇਦਾਰ ਅਰਜਨ ਸਿੰਘ ਢਾਡਾ ਆਪਣੇ ਸਹਿਯੋਗੀਆਂ ਨਾਲ ਦਿਨ ਰਾਤ ਡੇਰਿਆਂ ਦੀ ਅਲਾਟਮੈਂਟ ਕਰਦੇ ਹੋਏ ਇਸੇ ਕਾਰਜ ਵਿਚ ਭੱਜ ਨੱਠ ਕਰ ਰਹੇ ਸਨ ।

ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਜੀ ਦੇ ਦਫਤਰ ਵਿਚ ਸੰਤ ਤਰਸੇਮ ਸਿੰਘ, ਸੰਤ ਦਿਆਲ ਸਿੰਘ ਫਗਵਾੜਾ ਅਤੇ ਉਹਨਾਂ ਦੇ ਸਹਿਯੋਗੀ ਹਰ ਲੋੜੀਂਦੇ ਪਰਬੰਧ ਵਾਸਤੇ ਅਤੇ ਅੰਤਲੇ ਦਿਨ ਹੋਣ ਵਾਲੇ ਅਨੰਦ ਕਾਰਜਾਂ ਦੀ ਪੁਛ ਪੜਤਾਲ ਵਿਚ ਸੰਗਤਾਂ ਵਿਚ ਘਿਰੇ ਹੋਏ ਸਨ । ਮਹੰਤ ਆਤਮਾ ਸਿੰਘ ਸਨਖਤਰਾ ਪਾਠਾਂ ਅਤੇ ਜਥੇਦਾਰਾਂ ਦੀਆਂ ਲਿਸਟਾਂ ਵਿਚ ਵਿਅਸਤ ਸਨ ।

## ਰਾਤ ਦੇ ਦੀਵਾਨ

ਅੱਜ ਰਾਤ ਹਲੇ ਦੇ ਦੀਵਾਨ ਹਰੀ ਮੰਦਰ ਵਿਚ ਹੀ ਲਗਣੇ ਸਨ ਇਸ ਵਾਸਤੇ ਸੰਗਤਾਂ ਵਿਹਲੀਆਂ ਹੋ ਕੇ ਹਰੀ ਮੰਦਰ ਵਿਚ ਬਰਾਜਮਾਨ ਹੋ ਗਈਆਂ । ਸਭ ਤੋਂ ਪਹਿਲਾਂ ਜਦੇਦਾਰ ਸੰਤਾ ਸਿੰਘ ਮੋਰੋਂ ਨੇ ਦੀਵਾਨ ਆਰੰਭ ਕੀਤਾ । ਉਹਨਾਂ ਤੋਂ ਬਾਅਦ ਜਥੇਦਾਰ ਇੰਦਰ ਸਿੰਘ ਗਿੱਲਾਂ ਵਾਲਿਆਂ ਨੇ ਆਪਣੀਆਂ ਖੜਤਾਲਾਂ ਨਾਲ ਦੀਵਾਨ ਲਾਇਆ । ਕਦੇ ਸਮਾਂ ਸੀ ਸੰਤ ਅਤਰ ਸਿੰਘ ਦੀਆਂ ਖੜਤਾਲਾਂ ਦਾ ਨਾਮ ਇੰਦਰ ਮੋਹਨੀਆਂ ਹੋਇਆ ਕਰਦਾ ਸੀ ਅਤੇ ਉਹਨਾਂ ਦੇ ਦੀਵਾਨ ਵਿਚ ਬਹੁਤ ਰਸ ਹੁੰਦਾ ਸੀ । ਉਸਨੂੰ ਲੋਕ ਅਜੇ ਤਕ ਨਹੀਂ ਭੁਲੇ । ਜਥੇਦਾਰ ਇੰਦਰ ਸਿੰਘ ਦੇ ਦੀਵਾਨ ਦੀ ਸਮਾਪਤੀ ਬਾਦ ਨਾਮਧਾਰੀ ਪੰਥ ਦੇ ਮਸ਼ਹੂਰ ਜਥੇਦਾਰ ਸੰਤ ਨਰੰਜਨ ਸਿੰਘ ਕਕੜਾਂ ਵਾਲਿਆਂ ਦਾ ਦੀਵਾਨ ਸੀ । ਮੰਦਰ ਵਿਚ ਤਿਲ ਧਰਨ ਜੋਗੀ ਥਾਂ ਵੀ ਬਾਕੀ ਨਹੀਂ ਸੀ ਬਚੀ । ਜਥੇਦਾਰ ਜੀ ਦੇ ਸਾਜ਼ ਢੋਲਕ ਛੈਣੇ ਸਭ ਭਰਵੇਂ ਵਜਦੇ ਹਨ ਅਤੇ ਉਚੀ ਮਿੱਠੀ ਸੁਰੀਲੀ ਸੁਰ ਵਿਚ ਸ਼ਬਦ ਪੜ੍ਹਨੇ ਇਹਨਾਂ ਦਾ ਵਿਸ਼ੇਸ਼ ਗੁਣ ਹੈ । ਇਹਨਾਂ ਦੀਆਂ ਧਾਰਨਾ ਮਨ ਨੂੰ ਧੂਹ ਪਾਉਂਦੀਆਂ ਅਤੇ ਸਾਜ਼ਾਂ ਵਾਲੇ ਅਪਣੀ ਕਲਾ ਦੇ ਜੌਹਰ ਦਿਖਾ ਰਹੇ ਸਨ । ਪਤਾ ਹੀ ਨਾ ਲਗਾ ਕਦ ਡੇਢ ਘੰਟਾ ਬਤੀਤ ਹੋ ਗਿਆ । ਇਹਨਾਂ ਬਾਅਦ ਸੰਤ ਛਿੰਦਾ ਸਿੰਘ ਮੁਹਾਵੇ ਵਾਲਿਆਂ ਦਾ ਦੀਵਾਨ ਸੀ । ਇਹਨਾਂ ਦਾ ਦੀਵਾਨ ਵੈਰਾਗ ਦਾਂ ਨਮੂਨਾ ਹੁੰਦਾ ਹੈ ਅਤੇ ਕਥਨ ਵਿਚ ਨਿਜੀ ਤਜਰਬਿਆਂ ਦਾ ਸਰਲ ਬਿਆਨ ਹੁੰਦਾ ਹੈ । ਅੱਧੀ ਰਾਤ ਨੂੰ ਜਥੇਦਾਰ ਨਰੰਜਣ ਸਿੰਘ ਕੰਙਣਪੁਰ ਵਾਲਿਆਂ ਆਪਣਾ ਦੀਵਾਨ ਸ਼ੁਰੂ ਕੀਤਾ ਅਤੇ ਸਮਾਪਤੀ ਨਾਲ ਪਹਿਲਾ ਦਿਨ ਪੂਰਾ ਹੋਇਆ ।

## ੬ ਮਾਰਚ ਦੂਸਰਾ ਦਿਨ

ਅੱਜ ਐਤਵਾਰ ਦਾ ਦਿਨ ਸੀ। ਸਾਧ ਸੰਗਤ ਦੀ ਹਾਜ਼ਰੀ ਬਹੁਤ ਭਰਪੂਰ ਹੋ ਚੁੱਕੀ ਸੀ । ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਆਪ ਕਰ ਰਹੇ ਸਨ। ਆਪਣੇ ਸਾਜ਼

ਦਿਲਰੁਬਾ ਨੂੰ ਸਾਰੰਗੀ ਵਾਂਗ ਗਜ਼ ਨਾਲ ਅਤੇ ਉਂਗਲਾਂ ਦੇ ਪੋਟਿਆਂ ਨਾਲ ਸੰਤੂਰੀ ਢੰਗ ਨਾਲ ਵੀ ਵਜਾ ਰਹੇ ਸਨ। ਕੰਠ ਤੋਂ ਗੁਰਬਾਣੀ ਦਾ ਮਧੁਰ ਗਾਇਨ ਰਾਗਾਂ ਵਿਚ ਉਚਾਰ ਰਹੇ ਸਨ ਅਤੇ ਨਾਲ ਹੀ ਔਖੇ ਅਤੇ ਪ੍ਰਚਲਤ ਤਾਲਾਂ ਦਾ ਬਹੁਤ ਸਰਲਤਾ ਨਾਲ ਸੁਮੇਲ ਕਰ ਰਹੇ ਸਨ। ਇਹਨਾਂ ਨਾਲ ਹੀ ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਸਾਜ਼ ਸਹਿਤ ਬੈਠੇ ਆਪਣੇ ਸੰਗੀਤ ਖਜ਼ਾਨੇ ਚੋਂ ਦੁਰਲਭ ਚੀਜ਼ਾਂ ਕੱਢ ਕੱਢ ਕੇ ਸਾਂਝੀਆਂ ਕਰ ਰਹੇ ਸਨ। ਸੰਤ ਖਜ਼ਾਨ ਸਿੰਘ ਦਾ ਚਮਤਕਾਰੀ ਤਬਲਾਵਾਦਨ ਇਕ ਇਤਿਹਾਸਕ ਕ੍ਰਿਤ ਹੈ। ਅਪਣੇ ਵਰਗਾ ਆਪ। ਇਹਨਾਂ ਨਾਲ ਹੀ ਭੈਣੀ ਸਾਹਿਬ ਵਿਚ ਵਿਕਸਤ ਹੋਇਆ ਨੌਜਵਾਨ ਸੁਖਦੇਵ ਸਿੰਘ ਲੈਅ ਤਾਲ ਸੰਭਾਲਦਾ ਸਮੇਂ ਸਮੇਂ ਤਬਲਾ ਵਜਾਉਂਦਾ ਸੀ। ਜਿਥੇ ਇਹ ਦੋਵੇਂ ਕਲਾਕਾਰ ਪੁਰਾਤਨ ਢੰਗ ਦੇ ਆਟੇ ਧਾਮੇ ਵਾਲੇ ਪਖਾਵਜੀ ਪੁੜਿਆਂ ਨਾਲ ਧੂਮਾਂ ਪਾਉਂਦੇ ਸਨ ਉਥੇ ਨਵੀਨ ਢੰਗ ਦੇ ਤਬਲੇ ਦੀ ਜੋੜੀ ਧਾਮੇ ਡੁੱਗੀ ਨਾਲ ਇਕ ਦਰਸ਼ਨੀ ਕਲਾਕਾਰ ਬੈਠਾ ਸੀ ਜੋ ਸਤ ਸਮੁੰਦਰੋਂ ਪਾਰੋਂ ਇੰਗਲੈਂਡ ਤੋਂ ਆਇਆ ਸੀ। ਕੰਵਲਜੀਤ ਸਿੰਘ ਜਿਸ ਦੇ ਪੋਟਿਆਂ ਵਿਚ ਇਕ ਵਿਸ਼ੇਸ਼ ਆਕਰਸ਼ਨ ਸੀ ਇਹ ਸੰਤ ਖਜ਼ਾਨ ਸਿੰਘ ਵਾਂਗ ਤਬਲੇ ਦੇ ਨਾਲ ਨਾਲ ਗਾਇਣ ਵੀ ਕਰਦਾ ਸੀ ਅਤੇ ਆਸਾ ਦੀ ਵਾਰ ਦੇ ਸਲੋਕ ਬਹੁਤ ਸਪੱਸ਼ਟਤਾ ਸਹਿਤ ਉਚਾਰਦਾ ਸੀ। ਹਰਬੰਸ ਸਿੰਘ ਘੁਲਾ ਦੀ ਆਵਾਜ਼ ਦੱਸਦੀ ਸੀ ਕਿ ਤਗੜੇ ਰਿਆਜ਼ ਨਾਲ ਨਾਲ ਬਹੁਤ ਲਿਸ਼ਕਾਈ ਮਾਂਜੀ ਹੋਈ ਹੈ। ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਵਿਚੋਂ ਵੱਖ ਵੱਖ ਸਮਿਆਂ ਤੇ ਸੰਗੀਤ ਦੀਆਂ ਰਸਮਈ ਧੁਨਾਂ ਫ਼ਿਜ਼ਾ ਵਿਚ ਛਾ ਜਾਂਦੀਆਂ। ਇਸ ਮਾਨ ਮੱਤੇ ਕਲਾਕਾਰ ਦੇ ਸਾਜ਼ ਅਤੇ ਗਲੇ ਵਿਚ ਅਨੂਠਾ ਰਸ ਹੈ। ਮੋਹਨ ਸਿੰਘ ਸੁਖਦੇਵ ਸਿੰਘ ਹੋਰਾਂ ਦੀਆਂ ਕਲਾਸਕੀ ਢੰਗ ਦੀਆਂ ਮੁਰਕੀਆਂ ਵਾਲਾ ਗਾਇਣ ਆਪਣੀ ਵਖਰੀ ਪਛਾਣ ਕਰਾ ਰਿਹਾ ਸੀ। ਇਕ ਦੀ ਭਾਰੀ ਆਵਾਜ ਇਕ ਦੀ ਪਤਲੀ ਪਰ ਸੰਗੀਤ ਦੀਆਂ ਬਾਰੀਕ ਕਿਰਤਾਂ ਨੂੰ ਰੂਪਮਾਨ ਕਰਦੀ। ਇਸ ਸਾਰੇ ਵਾਤਾਵਰਨ ਵਿਚ ਇਕ ਬਹੁਤ ਹੀ ਮਿੱਠੀ ਅਤੇ ਸ਼ਾਂਤ ਆਵਾਜ਼ ਬੰਸਰੀ ਦੀ ਆਉਂਦੀ ਸੀ। ਇਹ ਸੀ ਸਤਿਪਾਲ ਸਿੰਘ ਜੰਮੂ ਵਾਲਿਆਂ ਦੀ। ਸਤਿਪਾਲ ਸਿੰਘ ਭਾਰਤ ਦੇ ਸਰਵੁਚ ਬੰਸਰੀ-ਵਾਦਕ ਸ੍ਰੀ ਹਰੀ ਪ੍ਰਸਾਦਿ ਚੌਰਸੀਆ ਜੀ ਦਾ ਸ਼ਾਗਿਰਦ ਹੈ। ਬੰਸਰੀ ਦੀਆਂ ਸੁਰਾਂ ਹਾਰਮੋਨੀਅਮ ਵਾਂਗ ਸਥਿਰ ਹੁੰਦੀਆਂ ਹਨ। ਇਸ ਵਾਸਤੇ ਵੱਖ ਵੱਖ ਥਾਵਾਂ ਤੇ ਸੁਰ ਕਾਇਮ ਰਖਣ ਵਾਸਤੇ ਸਤਿਪਾਲ ਸਿੰਘ ਕੋਲ ਛੋਟੀਆਂ ਵੱਡੀਆਂ ਬੰਸਰੀਆਂ ਦਾ ਪੂਰਾ ਭੰਡਾਰ ਹੁੰਦਾ ਹੈ।

ਇਹਨਾਂ ਪ੍ਰਮੁਖ ਕਲਾਕਾਰਾਂ ਨਾਲ ਨਾਮਧਾਰੀ ਸੰਗੀਤ ਜਗਤ ਦੀਆਂ ਹੋਰ ਅਨੇਕਾਂ ਆਵਾਜ਼ਾਂ ਸ਼ਾਮਲ ਹੁੰਦੀਆਂ। ਨਿਮੀ ਨਿਮੀ ਲੋਅ ਵਿਚ ਹੁੰਦਾ ਇਲਾਹੀ ਕੀਰਤਨ। ਸਕੇਸ ਇਸ਼ਨਾਨ ਕਰਕੇ ਆਈਆਂ ਚੌਕੜੇ ਮਾਰ ਕੇ ਖਾਮੋਸ਼ ਭਜਨ ਕਰ ਰਹੀਆਂ ਸੰਗਤਾਂ। ਸਾਦੇ ਸਫੈਦ ਬਸਤਰ ਕੋਈ ਮੇਕਅੱਪ ਨਹੀਂ ਪਰ ਸਵਛਤਾ ਉਚੇ ਦਰਜੇ ਦੀ। ਕੋਈ ਭੜਕੀਲਾ ਕਪੜਾ ਨਹੀਂ ਪਰ ਪਵਿੱਤਰ ਅਤੇ ਉਜਲ ਪਹਿਰਾਵੇ। ਆਪਣੇ ਸਤਿਗੁਰੂ ਦੇ ਦਰਸ਼ਨ ਕਰਦੀਆਂ ਅਤੇ ਮਨ ਵਿਚ ਨਾਮ ਸਿਰਮਨ ਰਟਦੀਆਂ ਸੰਗਤਾਂ। ਬਗੈਰ ਕਿਸੇ ਥੰਮ ਦੇ ਉਸਰੇ ਵਿਸ਼ਾਲ ਸਿਮਰਤੀ ਮੰਦਰ ਦੇ ਫਰਸ਼ ਤੇ ਦੂਰ ਤਕ ਮਨੁੱਖੀ ਸਿਰਾਂ ਦੀ ਇਕ ਸਫੈਦ ਫੁੱਲਾਂ ਦੀ ਚਾਦਰ ਵਿਛੀ ਜਿਹੀ ਪ੍ਰਤੀਤ ਹੁੰਦੀ। ਇਸ ਸਾਰੇ ਨਜ਼ਾਰੇ ਨੂੰ ਵੇਖ ਕੇ ਲਗਦਾ ਕਿ ਇਹ ਅਸਥਾਨ ਇਸ ਦੁਨੀਆਂ ਦਾ ਨਹੀਂ, ਕਿਸੇ ਦੇਵਪੁਰੀ ਦਾ ਹੈ। ਪਰ ਇਹ ਕਿਸੇ ਦੇਵਪੁਰੀ 'ਚ ਨਹੀਂ ਹੋ ਸਕਦਾ। ਇਹ ਇਥੇ ਹੀ ਹੈ ਅਤੇ ਦੇਵਤਿਆਂ ਨੂੰ ਵੀ ਇਹ ਆਨੰਦ ਲੈਣ ਲਈ ਇਥੇ ਹੀ ਆਉਣਾ ਪੈਂਦਾ ਹੈ। ਸਵੇਰ ਦਾ ਇਹ ਤਿੰਨ ਘੰਟੇ ਦਾ ਸਮਾਗਮ ਹਾਜ਼ਰੀ, ਅਨੰਦ ਅਤੇ ਅਧਿਆਤਮਕ ਹੁਲਾਰ ਦੇ ਪਖੋਂ ਬਹੁਤ ਮਹਾਨ ਅਮ੍ਰਿਤਮਈ ਸਮਾਂ ਹੁੰਦਾ ਹੈ।

ਅੱਜ ਹੱਲੇ ਦੇ ਦੀਵਾਨਾਂ ਦੀ ਲੜੀ ਵਿਚ ਜਥੇਦਾਰ ਕਰਤਾਰ ਸਿੰਘ ਬਿਜਲੀ ਵਾਲ, ਜ: ਨਿਰਮਲ ਸਿੰਘ ਭੋਇਵਾਲੀ ਜ: ਅਮਰ ਸਿੰਘ ਚੰਦੋਵਾਲ, ਜ: ਅਜੀਤ ਸਿੰਘ ਬਾਟਲਾ, ਜ: ਅਮਰ ਸਿੰਘ ਨਕੌੜਾ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਅਪਣੇ ਅਪਣੇ ਸਮੇਂ ਵਿਚ ਲਗਾਤਾਰ ਕੀਰਤਨ ਦੀ ਝੜੀ ਲਾਈ ਰਖੀ ਜਿਸ ਵਿਚ ਇਤਿਹਾਸਕ ਪ੍ਰਸੰਗਾਂ ਦੀ ਕਥਾ ਅਤੇ ਧਾਰਮਕ ਵਿਸ਼ਿਆਂ ਦੀ ਵਿਆਖਿਆ ਵੀ ਸ਼ਾਮਲ ਸੀ।

ਦੁਪਹਿਰ ਦੇ ਹਜ਼ੂਰੀ ਕੀਰਤਨ ਵਿਚ ਹੋਲੀ ਦੇ ਸ਼ਬਦ ਗਾਏ ਗਏ। ਰਾਤ ਨੂੰ ਮੁੜ ਹਲੇ ਦੇ ਦੀਵਾਨਾਂ ਵਿਚ ਜ: ਸ਼ੇਰ ਸਿੰਘ ਭਗਵਾਨ ਸਿੰਘ, ਜ: ਸੰਤੋਖ ਸਿੰਘ ਵਰਿਆਂਹ, ਜ: ਗੁਰਦੀਪ ਸਿੰਘ ਭੈਣੀ ਸਾਹਿਬ, ਜ: ਬਲਵੰਤ ਸਿੰਘ ਕਪੂਰਾ ਨੇ ਦੀਵਾਨਾਂ ਦਾ ਸਿਲਸਿਲਾ ਬੰਨੀ ਰਖਿਆ। ਇਹਨਾਂ ਉਪਰੰਤ ਨਾਮਧਾਰੀ ਪੰਥ ਦੇ ਮਸ਼ਹੂਰ ਜਥੇਦਾਰ ਗਿਆਨ ਸਿੰਘ ਜੀ ਦਾ ਦੀਵਾਨ ਸੀ। ਉਚੇ ਮੰਚ ਤੇ ਭਰਪੂਰ ਜਥੇ ਨਾਲ ਜਥੇਦਾਰ ਜੀ ਨੇ ਸਤਿਜੁਗ ਤੋਂ ਲੈ ਕੇ ਸਤਿਗੁਰ ਪ੍ਰਤਾਪ ਸਿੰਘ ਜੀ ਤਕ ਪ੍ਰਸੰਗ ਜੋੜ ਕੇ ਲੋਕ-ਸੰਗੀਤ ਦੀਆਂ ਧਾਰਨਾਂ ਨਾਲ ਭਰਪੂਰ ਦੀਵਾਨ ਸਜਾਇਆ। ਇਹਨਾਂ ਤੋਂ ਬਾਅਦ ਜਥੇਦਾਰ ਸੇਵਾ ਸਿੰਘ ਦਿੱਲੀ ਵਾਲਿਆਂ ਦਾ ਦੀਵਾਨ ਸੀ—ਬਹੁਤ ਸਪੱਸ਼ਟ, ਬਾਦਲੀਲ ਅਤੇ ਤਰਕਸ਼ੀਲ ਵਿਆਖਿਆਨ ਨਾਲ ਅੱਧੀ ਰਾਤ ਨੂੰ ਵੀ ਇਹਨਾਂ ਨੇ ਸੰਗਤਾਂ ਨੂੰ ਕੀਲ ਰਖਿਆ। ਜਥੇਦਾਰ ਸੁਰਜੀਤ ਸਿੰਘ ਜੋੜਕੀਆਂ ਬਾਦ ਸੂਬਾ ਸੇਵਾ ਸਿੰਘ ਜਮਨਾ ਨਗਰ ਵਾਲਿਆਂ ਨੇ ਉਦੋਂ ਸਮਾਪਤੀ ਕੀਤੀ ਜਦੋਂ ਆਸਾ ਦੀ ਵਾਰ ਵਾਲਾ ਜਥਾ ਆ ਗਿਆ ਸੀ।

## ਸਰਗਰਮੀਆਂ ਭਰਿਆ ਦਿਨ

੭ ਮਾਰਚ ਸੋਮਵਾਰ ਅੱਜ ਮੇਲੇ ਦੇ ਭੋਗ ਤੋਂ ਪਹਿਲਾ ਦਿਨ ਸੀ। ਬਹੁਤ ਸਰਗਰਮੀਆਂ ਭਰਪੂਰ। ਅੱਜ ਬਹੁਤ ਸਾਰੇ ਡੇਰਿਆਂ ਵਿਚ ਟੂਟੀਆਂ ਚ ਪਾਣੀ ਖਤਮ ਹੋ ਗਿਆ ਸੀ। ਬਹੁਤ ਹੀ ਪਰੇਸ਼ਾਨੀ ਵਾਲੀ ਹਾਲਤ ਸੀ ਪਰ ਬਲਿਹਾਰੇ ਜਾਈਏ ਸਿੱਖਾਂ, ਮਾਈਆਂ, ਭਾਈਆਂ ਦੇ। ਬਹੁਤ ਦੂਰ ਦੂਰ ਜਾ ਕੇ ਵੀ ਉਹਨਾਂ ਇਸ਼ਨਾਨ ਕੀਤਾ ਅਤੇ ਚਾਰ ਵਜਦੇ ਤਕ ਮੁੜ ਦੀਵਾਨ ਅਸਥਾਨ ਵਿਚ ਸਨ। ਸਵੇਰ ਵੇਲੇ ਤਾਂ ਇਸ਼ਨਾਨ ਕਰਨ ਤੇ ਦੀਵਾਨ ਅਸਥਾਨ ਤੇ ਜਾਣ ਦੀ ਹੋੜ ਹੀ ਲਗੀ ਹੁੰਦੀ।

ਆਸਾ ਦੀ ਵਾਰ ਦਾ ਕੀਰਤਨ ਢੋਲਕ ਛੈਣਿਆਂ ਨਾਲ ਵਾਰਾ ਸ਼ੈਲੀ ਵਿਚ ਹੋਇਆ। ਮਾ: ਦਰਸ਼ਨ ਸਿੰਘ, ਸੰਤ ਬਲੀ ਸਿੰਘ, ਸੰਤ ਗੁਰਮੁਖ ਸਿੰਘ ਢੋਲਕੀ, ਗੁਰਬਖਸ਼ ਸਿੰਘ ਹਰਸ਼ੇ, ਬਲਵੰਤ ਸਿੰਘ ਸੰਤ ਸਾਧਾ ਸਿੰਘ ਮੰਡੀ, ਦੁਆਬੇ ਦੀਆਂ ਸੰਗਤਾਂ ਅਤੇ ਹੋਰ ਕੀਰਤਨੀਆਂ ਦਾ ਇਕ ਤਗੜਾ ਜੱਥਾ ਢੋਲਕ ਛੈਣਿਆਂ ਦੀ ਆਵਾਜ਼ ਤੋਂ ਉਤੋਂ ਦੀ ਇੰਜ ਗਾ ਰਿਹਾ ਸੀ ਜਿਵੇਂ ਸੰਗੀਤ ਦਾ ਹੜ੍ਹ ਆ ਗਿਆ ਹੋਵੇ। ਸਤਿਗੁਰੂ ਜੀ ਅਤੇ ਰਾਗੀ ਜਥਾ ਵੀ ਵਿਚ ਵਿਚ ਮਦਦ ਕਰਦਾ। ਸੰਤ ਖਜ਼ਾਨ ਸਿੰਘ ਜੀ ਨੇ ਢੋਲਕ ਤੇ ਵੀ ਹੱਥ ਦਿਖਾ ਕੇ ਧੰਨ ਧੰਨ ਕਰਾ ਦਿਤੀ।

ਵਾਰ ਬਾਦ ਰੋਜ਼ ਵਾਂਗ ਰਾਗੀਆਂ ਨੇ ਬਸੰਤ ਦੀ ਵਾਰ ਗਾਇਨ ਕੀਤੀ—

ਅੱਜ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਵਿਕਾਸ ਸੰਮਤੀ, ਨਾਮਧਾਰੀ ਵਿਦਿਅਕ ਜਥੇ ਦੀਆਂ ਇਕਤ੍ਰਤਾਵਾਂ ਵੀ ਹੋਈਆਂ। ਕੀਰਤਨ ਅਤੇ ਵਿਖਿਆਨਾਂ ਦਾ ਪਰਵਾਹ ਰੋਜ਼ ਵਾਂਗ ਚਲਿਆ।

ਅੰਤਲੇ ਦਿਨ ਅਨੰਦ ਕਾਰਜ ਹੋਣੇ ਸਨ। ਉਸ ਸਿਲਸਲੇ ਵਿਚ ਸਰਗਰਮੀਆਂ ਪਹਿਲੇ ਦਿਨ ਤੋਂ ਚਲ ਰਹੀਆਂ ਹਨ। ਪੁਛ ਪੜਤਾਲ, ਰਜਿਸਟਰੇਸ਼ਨ ਅਤੇ ਪਰਵਾਨਗੀਆਂ ਦਾ ਕਾਰਜ ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਅਤੇ ਸੰਤ ਦਿਆਲ ਸਿੰਘ ਫਗਵਾੜਾ ਕਰ ਰਹੇ ਸਨ। ਇਹਨਾਂ ਦੇ ਦੁਆਲੇ ਆਨੰਦ ਕਾਰਜ ਵਾਲਿਆਂ ਦੀ ਤਗੜੀ ਭੀੜ ਜਮਾਂ ਰਹਿੰਦੀ।

ਨਾਮ ਸਿਮਰਨ ਹਜ਼ੂਰੀ ਕੀਰਤਨ ਵਿਚ ਹਾਜ਼ਰੀ ਪੂਰੇ ਜੋਬਨ ਤੇ ਸੀ। ਸਿਮ੍ਰਤੀ ਮੰਦਿਰ ਵਿਚ ਸੰਗਤ ਪੂਰੀ ਸਮਾ ਨਹੀਂ ਸੀ ਰਹੀ। ਬੱਸਾਂ, ਕਾਰਾਂ, ਟਰੈਕਟਰ ਰਿਕਸ਼ੇ ਭਰ ਭਰ ਕੇ ਸੰਗਤਾਂ ਦੇ ਪਹੁੰਚ ਰਹੇ ਹਨ। ਸ੍ਰੀ ਭੈਣੀ ਸਾਹਿਬ ਦੇ ਸੈਂਕੜੇ ਕਮਰਿਆਂ ਦੇ ਬਾਵਜੂਦ ਵਖਰੇ ਤੰਬੂ ਸ਼ਾਮਿਆਨੇ ਲਾਕੇ ਸੰਗਤਾਂ ਨੂੰ ਠਹਿਰਾਇਆ ਜਾ ਰਿਹਾ ਹੈ। ਭੈਣੀ ਸਾਹਿਬ ਦੀਆਂ ਗਲੀਆਂ ਸੜਕਾਂ ਸ਼ਬਦ ਗਾਂਉਂਦੀਆਂ ਸੰਗਤਾਂ ਨਾਲ ਭਰਪੂਰ ਸਨ ਜਿਵੇਂ ਚਾਨਣ ਦਾ ਛਿਟਾ ਖਲਾਰ ਦਿਤਾ ਹੋਵੇ।

ਅਜ ਕਾਫੀ ਬੂੰਦਾ ਬਾਂਦੀ ਹੋ ਰਹੀ ਸੀ। ਸਿਮ੍ਰਤੀ ਮੰਦਰ ਦੇ ਸਾਹਮਣਿਓਂ ਪੁਸਤਕਾਂ ਆਦਿ ਦੇ ਸਟਾਲ ਹੁਣ ਹਰੀ ਮੰਦਰ ਦੇ ਬਰਾਮਦੇ ਵਿਚ ਸਥਾਪਤ ਹੋ ਗਏ ਸਨ। ਇਥੇ ਕੀਰਤਨ ਦੀਆਂ ਟੇਪਾਂ ਦੀ ਵਿਕਰੀ ਵੀ ਆਮ ਹੋ ਰਹੀ ਸੀ। ਘੜੀ ਮੁੜੀ ਕਿਸੇ ਨਾ ਕਿਸੇ ਜਥੇਦਾਰ ਦੀ ਆਵਾਜ ਟੇਪ ਤੇ ਗੂੰਜਦੀ ਤੇ ਫੇਰ ਬੰਦ ਹੋ ਜਾਂਦੀ। ਪਤਾ ਲਗਾ ਹੈ ਕਿ ਟੇਪਾਂ ਦੀ ਵਿਕਰੀ ਪੁਸਤਕਾਂ ਤੋਂ ਵੀ ਜ਼ਿਆਦਾ ਹੋਈ ਹੈ। ਪਰ ਕਲਾਕਾਰ ਜਥੇਦਾਰ ਕੀਰਤਨੀਏ ਕੋਈ ਰਾਇਲਟੀ ਲੈਂਦੇ ਹਨ ਕਿ ਨਹੀਂ ਇਹ ਪਤਾ ਨਹੀਂ।

## ਅਕਾਦਮੀ ਦੇ ਬਚਿਆਂ ਦਾ ਪ੍ਰੋਗਰਾਮ

ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਨੂੰ ਸਥਾਪਤ ਹੋਇਆਂ ਵਿਸਾਖੀ ਨੂੰ ਇਕ ਸਾਲ ਹੋਣਾ ਹੈ। ਇਸ ਵਿਚ ਪੜ੍ਹਦੇ ਬਚਿਆਂ ਨੇ ਪਹਿਲਾ ਪ੍ਰੋਗਰਾਮ ਪਿਛਲੇ ਅਕਤੂਬਰ ਵਿਚ ਜਪ ਪ੍ਰਯੋਗ ਸਮਾਗਮ ਸਮੇਂ ਦਿਤਾ ਸੀ। ਦੂਸਰਾ ਪ੍ਰੋਗਰਾਮ ਉਹਨਾਂ ਨੇ ਅਜ ਇਸ ਸਾਲਾਨਾ ਸਮਾਗਮ ਸਮੇਂ ਦਿਤਾ। ਇਹ ਪ੍ਰੋਗਰਾਮ ਇਕ ਘੰਟੇ ਦਾ ਸੀ ਇਸ ਵਿਚ ਕੁਲ ੧੭ ਆਈਟਮਾਂ ਸਨ। ਪ੍ਰੋਗਰਾਮ ਦੇ ਸ਼ੁਰੂ ਹੋਣ ਤੋਂ ਪਹਿਲਾਂ ਇਕ ਸ਼ਬਦ ਭੈਣੀ ਸਾਹਿਬ ਦੇ ਵਿਦਿਆਰਥੀਆਂ ਨੇ ਉਸਤਾਦ ਬਲਜੀਤ ਸਿੰਘ ਦੇ ਸੰਗੀਤ ਨਿਰਦੇਸ਼ਨ ਹੇਠ ਪੇਸ਼ ਕੀਤਾ।

ਅਕਾਦਮੀ ਬਾਰੇ ਪਹਿਲੋਂ ਇਸ ਦੇ ਸਕੱਤਰ ਸ: ਨਿਰਮਲ ਸਿੰਘ ਜੀ ਨੇ ਸੰਖੇਪ ਤਕਰੀਰ ਕੀਤੀ। ਉਪਰੰਤ ਇਕ ਛੋਟੇ ਜਿਹੇ ਬੱਚੇ ਨੇ ਸੰਗੀਤ ਬਾਰੇ ਇਕ ਤਕਰੀਰ ਕੀਤੀ। ਬੱਚੇ ਨੇ ਬਹੁਤ ਚੰਗੀ ਤਰ੍ਹਾਂ ਤਕਰੀਰ ਘੋਟੀ ਹੋਈ ਸੀ ਅਤੇ ਅੰਤ ਉਤੇ ਉਸ ਬਹੁਤ ਭਾਵ ਪੂਰਵਕ ਸ਼ਬਦ ਕਹੇ, "ਵਿਦਿਆ ਦੀ ਖੈਰ ਮੰਗਦੇ ਹਾਂ ਜੀ।"

ਕਾਕਾ ਜੈ ਸਿੰਘ ਤੇ ਹੋਰ ਬਚੇ ਮੰਚ ਤੇ ਡਟ ਗਏ। ਕਾਕਾ ਜੈ ਸਿੰਘ ਅਗੇ ਵਡਾ ਸਾਰਾ ਤਾਨਪੂਰਾ ਪਿਆ ਸੀ ਜਿਸ ਨੇ ਮਾਸੂਮ ਉਂਗਲਾ ਦੀ ਛੋਹ ਨਾਲ ਹੀ ਸੰਗੀਤ ਤਰੰਗਾਂ ਬਖੇਰਨੀਆਂ ਸ਼ੁਰੂ ਕਰ ਦਿਤੀਆਂ। ਰਾਗ ਮਲਾਰ ਵਿਚ ਸ਼ਬਦ "ਹੇ ਗੋਬਿੰਦ ਹੇ ਗੋਪਾਲ" ਬਹੁਤ ਟਿਕ ਕੇ ਗਾਇਆ ਗਿਆ। ਬਚਿਆਂ ਵਿਚ ਸਵੈ ਵਿਸ਼ਵਾਸ ਅਤੇ ਜੋਸ਼ ਬਹੁਤ ਸੀ। ਏਨੀ ਵਡੀ ਹਾਜ਼ਰੀ ਵਿਚ ਸੰਗਤ ਬੈਠੀ ਹੋਣ ਦਾ ਜ਼ਰਾ ਜਿੰਨਾ ਵੀ ਝਾਕਾ ਨਹੀਂ ਸੀ।

ਉਪਰੰਤ ਰਾਜ ਕਿਰਨ ਸਿੰਘ ਹਰਪ੍ਰੀਤ ਸਿੰਘ ਚੌਥੀ ਸ਼ਰੇਣੀ ਨੇ ਇਕ ਕਵਿਤਾ "ਮੈਂ ਭਾਰਤ ਦੀ ਸ਼ਾਨ ਬਣਾਂਗਾ।" ਉਸ ਬਾਦ ਦੂਜੀ ਸ਼ਰੇਣੀ ਦੇ ਵਿਦਿਆਰਥੀਆਂ ਅੰਗਰੇਜ਼ੀ

ਕਵਿਤਾ ਸੁਣਾਈ, ਐਲ. ਕੇ. ਜੀ. ਦੇ ਕਾਕਾ ਗੁਰਜੀਤ ਸਿੰਘ ਨੇ ਅੰਗਰੇਜ਼ੀ ਕਵਿਤਾ ਟਵਿੰਕਲ ਟਵਿੰਕਲ ਲਿਟਲ ਸਟਾਰ ਸੁਣਾਈ। ਇਸੇ ਹੀ ਸ਼ਰੇਣੀ ਦੇ ਕਾਕਾ ਭੂਪਿੰਦਰ ਸਿੰਘ ਨੇ ਪੰਜਾਬੀ ਕਵਿਤਾ ਸੁਣਾਈ। ਤੀਸਰੀ ਸ਼ਰੇਣੀ ਦੇ ਬਲਵੰਤ ਸਿੰਘ ਨੇ ਆਰੀਆ ਭੱਟ ਤੇ ਅੰਗਰੇਜ਼ੀ ਭਾਸ਼ਣ ਦਿਤਾ। ਤੀਸਰੀ ਸ਼ਰੇਣੀ ਦੇ ਸਨਦੀਪ ਸਿੰਘ ਨੇ ਨਿਕੀ ਕਹਾਣੀ ਸੁਣਾਈ ਫਿਰ ਚੌਥੀ ਜਮਾਤ ਦੇ ਗੁਰਮੀਤ ਸਿੰਘ ਨੇ ਸ਼ਾਹਨਾ ਕਾਫੀ ਵਿਚ ਦਸਮ ਗਰੰਥ ਵਿਚੋਂ ਹੋਰੀ ਦਾ ਸ਼ਬਦ ਸੁਣਾਇਆ। ਗੁਰਸੇਵ ਸਿੰਘ ਦੀ ਪੰਜਾਬੀ ਕਵਿਤਾ, ਮਨਦੀਪ ਸਿੰਘ ਐਲ. ਕੇ. ਜੀ. ਅੰਗਰੇਜ਼ੀ ਕਵਿਤਾ, ਗੁਰਸੇਵਕ ਸਿੰਘ ਚੌਥੀ ਸ਼ਰੇਣੀ ਦੇ ਵਿਆਖਿਆਨ, ਸਾਹਿਬ ਸਿੰਘ (ਐਲ. ਕੇ. ਜੀ.) ਦੀ ਅੰਗਰੇਜ਼ੀ ਕਵਿਤਾ, ਅਮਨਦੀਪ ਸਿੰਘ ਚੌਥੀ ਸ਼ਰੇਣੀ ਦੇ ਅੰਗਰੇਜ਼ੀ ਵਿਖਿਆਨ, ਜਗਦੇਵ ਸਿੰਘ ਚੌਥੀ ਸ਼ਰੇਣੀ ਦੀ ਕਵਿਤਾ ਬਾਦ ਕਾਕਾ ਜੈ ਸਿੰਘ ਨੇ ਇਕ ਸ਼ਬਦ "ਸਾਜਨ ਤੇਰੇ ਚਰਨ ਕੀ..." ਰਾਗ ਦੇਸ਼ਕਾਰ ਵਿਚ ਗਾਇਆ। ਉਪਰੰਤ ਕਾਕਾ ਗੁਰਚਰਨ ਸਿੰਘ ਨੇ ਅਰਦਾਸ ਕਰਕੇ ਪ੍ਰੋਗਰਾਮ ਦੀ ਸਮਾਪਤੀ ਕੀਤੀ।

ਕੁਝ ਮਿੰਟ ਔਰੰਗਾਬਾਦ ਵਾਲੇ ਵਿਦਵਾਨ ਡਾ: ਭਗਵਾਨ ਦਾਸ ਵਰਮਾ ਦਾ ਪ੍ਰਭਾਵਸ਼ਾਲੀ ਭਾਸ਼ਨ ਹੋਇਆ ਅਤੇ ਅੰਤ ਉਤੇ ਸ੍ਰੀ ਸਤਿਗੁਰੂ ਜੀ ਨੇ ਬਚਿਆਂ ਨੂੰ ਉਪਦੇਸ਼ ਰਾਹੀਂ ਆਸ਼ੀਰਵਾਦ ਦਿਤਾ।

ਅੱਜ ਦੇ ਪ੍ਰੋਗਰਾਮ ਵਿਚ ਸ: ਸੁਰਜੀਤ ਸਿੰਘ ਫਾਜ਼ਲਕਾ ਨੇ ੧੦ ਹਜ਼ਾਰ ਰੁਪਿਆ ਬਚਿਆਂ ਦੇ ਕਪੜੇ ਧੋਣ ਵਾਲੀ ਮਸ਼ੀਨ ਵਾਸਤੇ ਦੇਣ ਦਾ ਐਲਾਨ ਕੀਤਾ। ਯੂ. ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਰੀਹਲ ਵਲੋਂ ਐਲਾਨ ਹੋਇਆ ਕਿ ਉਹ ਹਰ ਸਾਲ ੧੫੦੦੦/- ਰੁ: ਅਕਾਦਮੀ ਨੂੰ ਦਿਆ ਕਰਨਗੇ।

ਅੱਜ ਦਿਨ ਵੇਲੇ ਅਤੇ ਰਾਤ ਵੇਲੇ ਜਿਹੜੇ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਲਾਏ। ਉਹਨਾਂ ਦੇ ਨਾਵਾਂ ਦੀ ਫਹਰਿਸ਼ਤ ਇੰਜ ਹੈ।

ਸਵੇਰੇ : ਸਰਬ ਜਥੇਦਾਰ ਦਲੀਪ ਸਿੰਘ ਮੁਹਾਵਾ; ਗੁਰਦਿਤ ਸਿੰਘ ਧਰਮਕੋਟ; ਇਕਬਾਲ ਸਿੰਘ ਵਡਾਲਾ ਜੌਹਲਾਂ ਧਰਮ ਸਿੰਘ ਸਾਹਿਬਪੁਰਾ; ਪੰਡਿਤ ਗੋਪਾਲ ਸਿੰਘ ਜੀ।

ਰਾਤ : ਸਰਬ ਜਥੇਦਾਰ ਗੁਰਬਚਨ ਸਿੰਘ ਚਰਾਂਦ, ਹਜਾਰਾ ਸਿੰਘ ਲਖਨਊ, ਨਿਰਮਲ ਸਿੰਘ ਅੰਮ੍ਰਿਤਸਰ, ਜੋਧਾ ਸਿੰਘ ਵਜੀਦ; ਗੁਰਦੀਪ ਸਿੰਘ ਭੈਣੀ ਸਾਹਿਬ; ਨਰੰਜਨ ਸਿੰਘ ਟਮਕੌਦੀ, ਨਿਰੰਜਨ ਸਿੰਘ ਕਕੜ; ਸੇਵਾ ਸਿੰਘ ਦਿਲੀ; ਬਾਬਾ ਛਿੰਦਾ ਸਿੰਘ। ਜਥੇਦਾਰ ਗਿਆਨ ਸਿੰਘ-ਦਾਨ ਸਿੰਘ ਹੋਰਾਂ ਦਾ ਇਸ ਹੋਲੇ ਮਹਲੇ ਦਾ ਅੰਤਲਾ ਦੀਵਾਨ ਸਮਾਪਤ ਹੋਇਆ ਅਤੇ ਅੰਤਲੇ ਦਿਨ ਦੀ ਆਸਾ ਦੀ ਵਾਰ ਸ਼ੁਰੂ ਹੋ ਗਈ।

## ੮ ਮਾਰਚ ਮੰਗਲਵਾਰ ਅੰਤਮ ਦਿਨ

ਅੱਜ ਹੋਲੇ ਦਾ ਅੰਤਮ ਦਿਨ ਸੀ। ਆਸਾ ਦੀ ਵਾਰ ਦੇ ਇਲਾਹੀ ਕੀਰਤਨ ਦੀ ਸ਼ਾਨ ਬਿਆਨ ਤੋਂ ਬਾਹਰੀ ਸੀ। ਅਜ ਅਨੰਦ ਕਾਰਜ ਸ਼ੀਲ ਯੁਵਕ ਜੋੜਿਆਂ ਨੂੰ ਕਤਾਰਾਂ ਵਿਚ ਬਿਠਾਇਆ ਗਿਆ। ਇਕ ਪਾਸੇ ਵੇਦੀ ਵਿਚ ਹਵਨ ਹੋ ਰਿਹਾਂ ਸੀ। ਸ੍ਰੀ ਆਦਿ ਅਤੇ ਦਸਮ ਸ੍ਰੀ ਗਰੰਥ ਸਾਹਿਬ ਦੀਆਂ ਬਾਣੀਆਂ ਦਾ ਪਾਠ ਹੋ ਰਿਹਾ ਸੀ। ਹਵਨ ਵਿਚ ਦੇਸੀ ਘਿਓ ਅਤੇ ਸਮਗਰੀ ਦੀ ਸੁਗੰਧ ਮਈ ਲਪਟਾਂ ਆ ਰਹੀਆਂ ਸਨ। ਅਨੰਦ ਸ਼ੀਲ ਜੋੜਿਆਂ ਨੂੰ ਅੰਮ੍ਰਿਤ ਛਕਾਇਆ ਅਤੇ ਭਜਨ ਦਸਿਆ ਜਾ ਰਿਹਾ ਸੀ ਤਸਵੀਰਾਂ ਲਈਆਂ ਜਾ ਰਹੀਆਂ ਸਨ ਵੀਡੀਓ ਕੈਸਟਾਂ ਵਿਚ ਛਿਨ ਬੰਦ ਕੀਤੇ ਜਾ ਰਹੇ ਸਨ।

ਸ਼ਾਢੇ ੬ ਵਜੇ ਹੀ ਆਸਾ ਦੀ ਵਾਰ ਦਾ ਭੋਗ ਪੈ ਗਿਆ ਬਸੰਤ ਦੀ ਵਾਰ ਗਾਇਨ ਕੀਤੀ ਗਈ।

ਇਸ ਬਾਦ ਅਕਾਦਮੀ ਦੇ ਬਚਿਆਂ ਨੇ ਢੋਲਕ ਛੈਣਿਆ ਨਾਲ ਦੀਵਾਨ ਲਾਇਆ। ਸ਼ਬਦ ਸੀ "ਹੋਲੀ ਕੀਨੀ ਸੰਤ ਸੇਵ"। ਬਹੁਤ ਸੰਭਾਲ ਕੇ ਸੂਤਰਬਧ ਕੀਤੀ ਧੀਮੀ ਲੈਅ ਅਤੇ ਮਿਠੀ ਸੁਰ ਵਿਚ ਇਕ ਜਾਨ ਹੋ ਕੇ ਸ਼ਬਦ ਪੜ੍ਹਿਆ। ਢੋਲਕ ਅਤੇ ਛੈਣਿਆਂ ਦੀ ਸੰਗਤ ਕਲਾ ਯੁਕਤ ਸੀ। ਪ੍ਰੋਗਰਾਮ ਨੇ ਮਨਾਂ ਤੇ ਸਦੀਵੀ ਪ੍ਰਭਾਵ ਛਡਿਆ। ਬਚਿਆਂ ਦੇ ਪ੍ਰੋਗਰਾਮ ਤੋਂ ਪ੍ਰਸੰਨ ਹੋ ਕੇ ਸ: ਬਲਵਿੰਦਰ ਪਾਲ ਸਿੰਘ ਅੰਬਰ ਫੂਡ ਹੈਦਰਾਬਾਦ ਵਾਲਿਆਂ ੧੧੦੦੦/- ਰੁਪਿਆ ਅਕਾਦਮੀ ਨੂੰ ਦਿਤਾ। ਬਚਿਆਂ ਬਾਦ ਮੰਚ ਤੋਂ ਡਾ: ਵਰਮਾ ਜੀ ਦਾ ਭਾਸ਼ਨ ਹੋਇਆ।

### ਡਾ: ਵਰਮਾ

ਡਾ: ਭਗਵਾਨ ਦਾਸ ਵਰਮਾ ਔਰੰਗਾਬਾਦ ਵਾਲੇ ਪ੍ਰਸਿਧ ਵਿਦਵਾਨ ਅਤੇ ਵਕਤਾ ਹਨ ਉਹਨਾਂ ਛਾਵਾਂ ਅਤੇ ਅਨੰਦ ਕਾਰਜ ਸਬੰਧੀ ਵਿਦਵਤਾ ਪੂਰਨ ਭਾਸ਼ਨ ਦਿਤਾ!

### ਵਿਸ਼ੇਸ਼ ਸਮਾਗਮ

ਇਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੇ ਹੈਡਮਾਸਟਰ ਸ: ਜਸਵੰਤ ਸਿੰਘ ਕੰਵਲ ਅਤੇ ਸੰਤ ਬਲਕਾਰ ਸਿੰਘ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ ਅਤੇ ਸਤਿਗੁਰੂ ਜੀ ਵਲੋਂ ਵਿਸ਼ੇਸ਼ ਬਖਸ਼ਿਸ਼ ਕੀਤੀ ਗਈ।

### ਠਾਕਰ ਦਲੀਪ ਸਿੰਘ

ਠਾਕਰ ਦਲੀਪ ਸਿੰਘ ਜੀ ਨੇ ਇਸ ਸਮੇਂ ਸੰਖੇਪ ਭਾਸ਼ਨ ਵਿਚ ਗੁਰੂ ਕੇ ਲੰਗਰ ਅਤੇ ਇਸ ਦੇ ਪ੍ਰਬੰਧ ਸਬੰਧੀ ਕੁਝ ਜ਼ਰੂਰੀ ਗਲਾਂ ਵਲ ਧਿਆਨ ਦੁਆਇਆ। ਗੁਰੂ ਅਤੇ ਸਿਖ ਦੇ

ਰਿਸ਼ਤੇ ਅਤੇ ਇਸ ਵਿਚ ਸਿਖਾਂ ਦੀਆਂ ਪ੍ਰਾਪਤੀਆਂ ਦੀ ਉੱਤਮ ਮਿਸਾਲ ਵਜੋਂ ਉਹਨਾਂ ਸਵਰਗੀ ਸ: ਅਵਤਾਰ ਸਿੰਘ ਤਬਲੇ ਵਾਲੇ ਅੰਮ੍ਰਿਤਸਰ ਵਾਲਿਆਂ ਦਾ ਜ਼ਿਕਰ ਕੀਤਾ। ਜਦੋਂ ਅਵਤਾਰ ਸਿੰਘ ਜੀ ਬੀਮਾਰੀ ਦੀ ਹਾਲਤ ਵਿਚ ਸ੍ਰੀ ਭੈਣੀ ਸਾਹਿਬ ਸਨ ਤਾਂ ਉਹ ਸਤਿਗੁਰੂ ਜੀ ਦੇ ਚਰਨ ਆਪਣੀ ਛਾਤੀ ਤੇ ਰਖ ਲੈਂਦੇ ਸਨ। ਸਤਿਗੁਰੂ ਜੀ ਅਵਤਾਰ ਸਿੰਘ ਨੂੰ ਕਿੰਨਾਂ ਚਿਰ ਇਸ ਤਰ੍ਹਾਂ ਨਿਵਾਜਦੇ ਸਨ। ਅਵਤਾਰ ਸਿੰਘ ਜੀ ਦੇ ਪਿਤਾ ਸ: ਸੂਰਤ ਸਿੰਘ ਸਤਿਗੁਰੂ ਜੀ ਦਾ ਬਚਨ ਮੰਨ ਕੇ ਸਾਪਰਿਵਾਰ ਭਾਰਤ ਆ ਗਏ। ਉਹਨਾਂ ਦੀ ਭੈਣ ਬੀਬੀ ਨਰਿੰਦਰ ਕੌਰ ਅਤੇ ਜੀਜਾ ਸ: ਜਸਵੰਤ ਸਿੰਘ ਵੀ ਇਥੇ ਹੀ ਆ ਕੇ ਨਿਵਾਸ ਕੀਤਾ। ਅਸੀਂ ਅਰਦਾਸ ਕਰੀਏ ਕਿ ਇਹੋ ਜਿਹੀ ਕਿਰਪਾ ਸ: ਅਵਤਾਰ ਸਿੰਘ ਅਤੇ ਪਰਿਵਾਰ ਤੇ ਹੋਈ ਹੈ ਸਾਡੇ ਤੇ ਵੀ ਹੋਵੇ।

## ਅਨੰਦ ਕਾਰਜ

ਇਸ ਸਮੇਂ ੨੧ ਜੋੜਿਆਂ ਦੇ ਅਨੰਦ ਕਾਰਜ ਹੋਏ। ਅੱਜ ਅਨੰਦ ਮੰਡਪ ਵਿਚ ਸਤਿਗੁਰੂ ਜੀ ਦੇ ਨਿਵਾਜੇ ਸੰਗੀਤਕਾਰ ਮੋਹਨ ਸਿੰਘ ਰਾਗੀ ਦਾ ਅਨੰਦ ਵੀ ਹੋਇਆ। ਕੁਲ ੨੫੩ ਆਦਿ ਗ੍ਰੰਥ ਅਤੇ ੪ ਦਸਮ ਗ੍ਰੰਥ ਸਾਹਿਬ ਦੇ ਭੋਗ ਪਾਏ ਗਏ।

ਵਿਸ਼ੇਸ ਗੱਲ ਇਹ ਸੀ ਕਿ ਅਕਾਦਮੀ ਦੇ ਬੱਚਿਆਂ ਨੇ ਹੀ ਲਾਵਾਂ ਦਾ ਉਚਾਰਨ ਕੀਤਾ। ਇਹਨਾਂ ਹੀ ਅਨੰਦ ਸਾਹਿਬ ਦਾ ਕੀਰਤਨ ਕੀਤਾ, ਇਹਨਾਂ ਹੀ ਪਾਠਾਂ ਦੇ ਭੋਗ ਪਾਏ।

## ਸਤਿਗੁਰੂ ਜੀ ਦਾ ਸ਼ੁਭ ਉਪਦੇਸ਼

ਸਤਿਗੁਰੂ ਜੀ ਨੇ ਹੋਲੇ ਦੀ ਸਮਾਪਤੀ ਤੇ ਫੁਰਮਾਇਆ ਕਿ ਸਾਡਾ ਨਾਮ 'ਨਾਮਧਾਰੀ' ਹੈ। ਸਾਡੇ ਵਿਚ ਕਿੰਨਾ ਕੁ ਧਰਮ ਹੈ ਇਹ ਅਸੀਂ ਵੇਖਣਾ ਹੈ। ਸੰਤ ਲਾਲ ਸਿੰਘ ਭੂਰੇ ਗਿਲਾਂ ਵਾਲੇ ਕਿਹਾ ਕਰਦੇ ਸਨ ਜੇ "ਔਗੁਣ ਵੇਖਣੇ ਹੋਣ ਤਾਂ ਆਪਣੇ ਅੰਦਰ ਹੀ ਬਹੁਤ ਹਨ। ਦੂਸਰੇ ਦੇ ਤਾਂ ਗੁਣ ਗ੍ਰਹਿਣ ਕਰਿਆ ਕਰੋ। ਸਾਡਾ ਮਨ ਧਰਮ ਵਲ ਲਗੇ ਇਸ ਪਾਸੇ ਜਤਨ ਕਰੀਏ। ਬਾਣੀ ਵਿਚ ਲਿਖਿਆ ਹੈ:

ਕਹਹਿ ਜਿ ਗੁਰ ਫੁਰਮਾਇਆ
ਸਿਲ ਜੋਗੁ ਅਲੂਣੀ ਚਟੀਐ

ਜੋਗ ਰੂਪੀ ਅਲੂਣੀ ਸਿਲ ਵੀ ਚਟਣੀ ਚਾਹੀਦੀ ਹੈ। ਜੋ ਨੌਕਰੀ ਕਰਦੇ ਹਨ ਉਹਨਾਂ ਨੂੰ ਪਤਾ ਹੈ ਕਿ ਪਰਵਾਨਤ ਫਾਰਮਾਂ ਦੇ ਅਨੁਸਾਰ ਹੀ ਨੌਕਰੀ ਮਿਲਦੀ ਹੈ। ਸਾਡੇ ਵਾਸਤੇ ਸਤਿਗੁਰਾਂ ਨੇ ਗੁਰਬਾਣੀ ਦੁਆਰਾ ਅਸੂਲ ਲਾਗੂ ਕੀਤੇ ਹਨ। ਜੋ ਸਤਿਗੁਰਾਂ ਨੇ ਬਾਣੀ ਦੁਆਰਾ ਫਰਮਾਇਆ ਹੈ, ਜੀਵਨ 'ਚ ਕਮਾਉਣਾ ਚਾਹੀਦਾ ਹੈ। ਵਲੈਤੀ ਡਿਗਰੀਆਂ ਵਾਲਿਆਂ ਨੇ ਪਾਠ ਵੀ ਕਰਵਾਇਆ ਹੈ ਇਥੇ।

ਬੱਚਿਆਂ ਨੂੰ ਕਹਾਂਗਾ ਕਿ ਮਾਤਾ ਪਿਤਾ ਤੋਂ ਬਾਹਰੇ ਹੋ ਕੇ ਵੀ ਬਾਣੀ ਦਾ ਅਭਿਆਸ ਕਰਨਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੂੰ ਜਿਹੋ ਜਿਹਾ ਮੰਨਿਆ ਜਾਵੇ ਉਹੋ ਜਿਹਾ ਹੀ ਉਹ ਪਰਗਟ ਹੋਣਗੇ। ਸਿੱਖੀ ਦੇ ਮਜ਼ਮੂਨ ਔਖੇ ਹਨ। ਸਾਡਾ ਜਤਨ ਹੈ ਕਿ ਛੋਟੇ ਹੁੰਦਿਆਂ ਤੋਂ ਹੀ ਮਜ਼ਮੂਨ ਦੀ ਤਿਆਰੀ ਹੋਵੇ। ਤੜਕੇ ਸੂਰਜ ਚੜ੍ਹਨ ਤੋਂ ਪਹਿਲਾਂ ਉਠਿਆ ਕਰੋ ਇਹ ਗੱਲ ਤਾਂ ਅੰਗਰੇਜ਼ੀ ਵਾਲੇ ਵੀ ਮੰਨਦ ਹਨ ਕਿ:

Farly tc bed and ear y to rise
ਛੇਤੀ ਸੰਵਿਆ ਕਰੋ ਅਤੇ ਸਵੇਰੇ ਜਾਗਿਆ ਕਰੋ।
ਗੁਰ ਸਿਖ ਮੀਤ ਚਲਹੁ ਗੁਰ ਚਾਲੀ

ਸਤਿਗੁਰੂ ਜੀ ਦੇ ਉਪਦੇਸ਼ ਦੇ ਨਾਲ ਹੀ ਧਰਮ ਤੇ ਸਭਿਆਚਾਰ ਦਾ ਸੁਮੇਲ ਇਹ ਮੇਲਾ ਸਮਾਪਤ ਹੋਇਆ।

# ਹੋਲਾ ਮਹਲਾ ਸ੍ਰੀ ਭੈਣੀ ਸਾਹਿਬ




ਹੱਲੇ ਦੇ ਨਾਮਧਾਰੀ ਦੀਵਾਨਾਂ ਦੇ ਰਾਤ ਦਿਨ ਚਲਦੇ ਪਰਵਾਹ ਦੇ ਕੁਝ ਚਿਤ੍ਰ। ਉਪਰ ਪੰਡਿਤ ਗੋਪਾਲ ਸਿੰਘ ਜੀ ਦਾ ਵਿਖਿਆਨ। (ਦਰਮਿਆਨ) ਖਬਿਓਂ ਜ: ਗੁਰਦੀਪ ਸਿੰਘ, ਜਥੇਦਾਰ ਅਮਰ ਸਿੰਘ ਨਕੌੜਾ, ਜ: ਬਲਵੰਤ ਸਿੰਘ ਕਪੂਰਾ, ਬਾਬਾ ਛਿੰਦਾ ਸਿੰਘ ਅਤੇ ਜਥੇਦਾਰ ਨਿਰੰਜਨ ਸਿੰਘ ਕੱਕੜ ਵੱਖ ਵੱਖ ਸਮਿਆਂ ਦੇ ਦੀਵਾਨਾਂ ਸਮੇਂ। (ਥਲੇ) ਜਥੇਦਾਰ ਗਿਆਨ ਸਿੰਘ ਵੀਰੋਕੇ ਦਾ ਦੀਵਾਨ ਕੀਰਤਨ।



ਉਪਰ ਹਜ਼ੂਰੀ ਰਾਗੀ ਜੱਥਾ : ਖਬਿਓਂ ਕਮਲਜੀਤ ਸਿੰਘ ਇੰਗਲੈਂਡ ਵਾਲੇ, ਹਰਬੰਸ ਸਿੰਘ 'ਘੁਲਾ', ਸੁਖਦੇਵ ਸਿੰਘ ਅਤੇ ਸੰਤ ਖਜ਼ਾਨ ਸਿੰਘ। ਦਰਮਿਆਨ : ਸਤਿਗੁਰੂ ਜੀ ਦੇ ਦਰਸ਼ਨਾਂ ਦੀ ਉਡੀਕ ਵਿਚ ਬੈਠੀਆਂ ਸੰਗਤਾਂ। ਥਲੇ : ਕਝ ਵਿਸ਼ੇਸ਼ ਵਿਅਕਤੀ : ਸੰਤ ਮਨੋਹਰ ਸਿੰਘ, ਅਵਤਾਰ ਸਿੰਘ, ਸੁਖਦੇਵ ਸਿੰਘ ਸਪਪੰਚ, ਗੁਰਮੁਖ ਸਿੰਘ, ਯੂ. ਕੇ. ਦੀ ਸੰਗਤ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਰੀਹਲ ਨਾਲ।

ਵਰਿਆਮ ਫਰਵਰੀ—੧੯੮੮ ਜਿਲਦ ੧੩ ਅਕ : ੪
ਸੰਪਾਦਕ : ਜਗਦੀਸ਼ ਸਿੰਘ

# ਆਸ-ਨਿਰਾਸ

ਬੀਤੇ ਦਸੰਬਰ ਵਿਚ ਸੋਵੀਅਤ ਯੂਨੀਅਨ ਦੇ ਸਰਵੋਚ ਨੇਤਾ ਕਾਮਰੇਡ ਗੋਰਬਾਚੇਵ ਅਤੇ ਅਮਰੀਕਾ ਦੇ ਪ੍ਰਧਾਨ ਰੀਗਨ ਵਿਚ ਹਥਿਆਰਾਂ ਨੂੰ ਸੀਮਤ ਕਰਨ ਬਾਰੇ ਇਤਿਹਾਸਕ ਸਮਝੌਤਾ ਹੋਇਆ। ਇਸ ਤਰ੍ਹਾਂ ਕਈ ਅੜਿਚਨਾਂ ਦੇ ਬਾਅਦ ਗੋਰਬਾਚੇਵ ਸੰਸਾਰ ਅਮਨ ਵਲ ਇਕ ਵੱਡੀ ਪੁਲਾਂਘ ਪੁਟਣ ਵਿਚ ਕਾਮਯਾਬ ਹੋਏ। ਆਉਂਦੀਆਂ ਗਰਮੀਆਂ ਦੇ ਸ਼ੁਰੂ ਵਿਚ ਰੀਗਨ ਮਾਸਕੋ ਆ ਰਹੇ ਹਨ ਅਤੇ ਇਸੇ ਤਰ੍ਹਾਂ ਦੇ ਇਕ ਹੋਰ ਸਮਝੌਤੇ ਤੇ ਦਸਤਖਤ ਹੋਣਗੇ ਫਲਸਰੂਪ ਮਾਰੂ ਹਥਿਆਰਾਂ ਦਾ ਮੁਕਾਬਲਾ ਹੋਰ ਸੀਮਤ ਕਰਕੇ ਸੰਸਾਰ ਅਮਨ ਦੀਆਂ ਸੰਭਾਵਨਾਵਾਂ ਨੂੰ ਵਧਾਇਆ ਜਾਵੇਗਾ। ਵਾਸ਼ਿੰਗਟਨ ਵਿਚ ਹੋਏ ਸਮਝੌਤੇ ਤੋਂ ਬਾਅਦ ਆਪ ਮੁਹਾਰੇ ਹੀ ਅਮਰੀਕਾ ਅਤੇ ਯੂਰਪ ਦੇ ਦੇਸ਼ਾਂ ਦੇ ਲੋਕਾਂ ਨੇ ਅਮਨ ਦੇ ਹੱਕ ਵਿਚ ਬਹੁਤ ਵੱਡੇ ਪ੍ਰਦਰਸ਼ਨ ਕੀਤੇ ਹਨ। ਜਲਸੇ ਜਲੂਸ ਤੇ ਰੈਲੀਆਂ ਕੀਤੀਆਂ ਹਨ।

ਸੋਵੀਅਤ ਰੂਸ ਨੇ ਹੀ ਪਹਿਲ ਕਦਮੀ ਕਰਕੇ ਅਫਗਾਨਿਸਤਾਨ ਵਿਚੋਂ ਫੌਜਾਂ ਕਢਣ ਦਾ ਐਲਾਨ ਕੀਤਾ ਹੈ। ਇਸ ਕੰਮ ਵਿਚ ਵੀ ਬਹੁਤ ਭਾਰੀਆਂ ਅੜਿਚਨਾਂ ਡਾਹੀਆਂ ਜਾ ਰਹੀਆਂ ਹਨ। ਪਰ ਸੋਵੀਅਤ ਯੂਨੀਅਨ ਦੀ ਸੰਸਾਰ ਅਮਨ ਪ੍ਰਤੀ ਸੱਚੀ ਸੁੱਚੀ ਪਹੁੰਚ ਕਰਕੇ ਇਕ ਸੁਖਾਵਾਂ ਵਾਤਾਵਰਣ ਜ਼ਰੂਰ ਬਣਿਆ ਹੈ।

ਪਰ ਸੰਸਾਰ ਦੀਆਂ ਇਹਨਾਂ ਦੋ ਮਹਾਂ ਸ਼ਕਤੀਆਂ ਵਿਚ ਸਮਝੌਤਿਆਂ ਕਾਰਨ ਚਲ ਰਹੀ ਅਮਨ ਦੀ ਹਵਾ ਦੇ ਐਨ ਉਲਟ ਭਾਰਤ ਵਿਚ ਹਿੰਸਾ ਦੀ ਜ਼ਹਿਰੀਲੀ ਵਾ ਸ਼ਿਦਤ ਨਾਲ ਚਲ ਰਹੀ ਹੈ। ਪੰਜਾਬ ਤਾਂ ਹੁਣ ਸੱਚ ਮੁੱਚ ਸਿਵਾ ਬਣ ਗਿਆ ਹੈ। ਟੱਬਰਾਂ ਦੇ ਟੱਬਰ ਖਤਮ ਕੀਤੇ ਜਾ ਰਹੇ ਹਨ। ਰੋਜ਼ ਸਵੇਰੇ ਜਦੋਂ ਅਖਬਾਰ ਤੇ ਨਜ਼ਰ ਪੈਂਦੀ ਹੈ ਤਾਂ ਲਾਸ਼ਾਂ ਦੀਆਂ ਤਸਵੀਰਾਂ ਨਾਲ ਸਫੇ ਭਰੇ ਹੁੰਦੇ ਹਨ। ਗੋਲੀਆਂ ਨਾਲ ਮਰਨ ਵਾਲੇ ਬੰਬਾਂ ਨਾਲ ਉਡਨ ਵਾਲੇ, ਅਗਾਂ ਨਾਲ ਸੜਨ ਵਾਲਿਆਂ ਦੇ ਵੇਰਵਿਆਂ ਨਾਲ ਸਫਿਆਂ ਦੇ ਸਫੇ ਕਾਲੇ ਹੁੰਦੇ ਹਨ। ਲੁਟਮਾਰ ਕਰਨ ਅਤੇ ਸਕੂਟਰ, ਕਾਰਾਂ ਖੋਹਣ ਦਾ ਤਾਂ ਕੋਈ ਵਿਰੋਧ ਹੀ ਨਹੀਂ ਕਰਦਾ। ਇਹੋ ਜਿਹੇ ਸਮੇਂ ਤਾਂ ਸਮਾਜ ਵਿਰੋਧੀ ਤੱਤਾਂ ਦਾ ਹੀ ਬੋਲਬਾਲਾ ਹੁੰਦਾ ਹੈ।

ਸੰਨ ੧੯੮੫ ਵਿਚ ਰਾਜੀਵ ਲੌਂਗੋਵਾਲ ਸਮਝੌਤਾ ਹੋਇਆ ਸੀ। ਉਸ ਵੇਲੇ ਵੀ ਅਮਨ ਦੀ ਰੌ ਚਲੀ ਸੀ ਅਤੇ ਬਾਦ ਵਿਚ ਪੰਜਾਬ ਵਿਚ ਬਾ-ਅਮਨ ਚੋਣਾਂ ਹੋਈਆਂ ਸਨ। ਭਾਰਤ ਸਰਕਾਰ ਦੇ ਕਈ ਕਿੰਤੂਆਂ ਪਰੰਤੂਆਂ ਕਾਰਨ ੨੬ ਜਨਵਰੀ ੧੯੮੬ ਨੂੰ ਹੀ ਉਸ ਸਮਝੌਤੇ ਦਾ ਭੋਗ ਪੈ ਗਿਆ। ਸਮਝੌਤੇ ਦੀ ਦੂਜੀ ਧਿਰ ਅਕਾਲੀ ਪਾਰਟੀ ਉਂਜ ਖੇਰੂੰ ਖੇਰੂੰ ਹੋ ਗਈ ਹੈ। ਇਸ ਦਾ ਨਾ ਕੋਈ ਰਾਜਸੀ ਨੇਤਾ ਰਿਹਾ ਹੈ ਨਾ ਧਾਰਮਕ। ਨਾ ਕੋਈ ਪਰੰਪਰਾ ਬਚੀ ਹੈ ਨਾ ਰਵਾਇਤ। ਜਿਵੇਂ ਦੁਧ ਫੁੱਟ ਕੇ ਫੁਟੀਆਂ ਫੁਟੀਆਂ ਹੋ ਜਾਂਦਾ ਹੈ ਤਿਵੇਂ ਇਸ ਦਾ ਹਾਲ ਹੈ। ਸ਼੍ਰੋਮਣੀ ਕਮੇਟੀ ਦਾ ਅਜ ਕਲ ਕਿਸੇ ਨਾਂਅ ਵੀ ਨਹੀਂ ਸੁਣਿਆ। ਅਕਾਲ ਤਖਤ ਦਾ ਜਥੇਦਾਰ ਅੰਮ੍ਰਿਤਸਰ ਨਹੀਂ ਜਾ ਸਕਦਾ। ਅਕਾਲੀ ਨੇਤਾ ਦਰਬਾਰ ਸਾਹਿਬ ਮੱਥਾ ਨਹੀਂ ਟੇਕਣ ਜਾਂਦੇ।

ਪਾਰਟੀਆਂ ਵਲੋਂ ਜਨ ਸੰਪਰਕਾਂ ਧਰਨਿਆਂ ਅਤੇ ਰੈਲੀਆਂ ਦਾ ਰਾਮ ਰੌਲਾ ਵੀ ਹੈ। ਲੋਕ ਤਕਰੀਰਾਂ ਸੁਣ ਕੇ ਘਰਾਂ ਨੂੰ ਚਲੇ ਜਾਂਦੇ ਹਨ। ਕੋਈ ਇਕ ਨੇਤਾ ਉਭਰ ਕੇ ਸਾਹਮਣੇ ਨਹੀਂ ਆ ਰਿਹਾ ਜਿਸ ਦੀ ਪ੍ਰਤਖ ਸੋਚਣ ਦੀ ਲਾਈਨ ਹੋਵੇ। ਜੋ ਖਲਾਰੇ ਨੂੰ ਸਮੇਟ ਵੀ ਸਕੇ। ਜੇ ਰੀਗਨ ਤੇ ਗੋਰਬਾਚੋਵ ਇਕ ਮੇਜ਼ ਤੇ ਮਸਲਾ ਨਜਿਠ ਸਕਦੇ ਹਨ ਤਾਂ ਪੰਜਾਬ ਦਾ ਮਾਮੂਲੀ ਜਿਹਾ ਮਸਲਾ ਕੋਈ ਵੱਡੀ ਗਲ ਨਹੀਂ ਜੇ ਨੇਕ ਨੀਅਤੀ ਨਾਲ ਇਸ ਵਲ ਧਿਆਨ ਦਿਤਾ ਜਾਵੇ। ਆਸ ਹੀ ਕਰਨੀ ਚਾਹੀਦੀ ਹੈ ਕਿ ਸੰਸਾਰ ਪਧਰ ਤੇ ਸ਼ੁਰੂ ਹੋਈ ਅਮਨ ਦੀ ਰੌ ਇਥੇ ਵੀ ਚਲੇਗੀ। ਕੀ ਹੋਇਆ ਸਿਆਸੀ ਪਾਰਟੀਆਂ ਫੇਹਲ ਹੋਈਆਂ ਹਨ ਪਰ ਅਜੇ ਲੋਕਾਂ ਵਿਚ ਤਾਂ ਤਰੇੜ ਨਹੀਂ ਪਈ। ਬਹੁਤ ਜ਼ੁਲਮ ਅਤੇ ਉਤੇਜਨਾ ਸਹਿ ਕੇ ਵੀ ਇਕਠੇ ਹਨ। ਨਿਰਾਸਤਾ ਦੇ ਘੁਪ ਹਨੇਰੇ ਵਿਚ ਇਹ ਹੀ ਗਲ ਆਸ ਦੀ ਕਿਰਨ ਹੈ।

—ਜਗਦੀਸ਼ ਸਿੰਘ

# ਏਕ ਹੀ ਸਰੂਪ

ਕੋਊ ਭਇਓ ਜੋਗੀ ਸੰਨਿਆਸੀ; ਕੋਊ ਜੋਗੀ ਭਇਓ
ਕੋਈ ਬ੍ਰਹਮਚਾਰੀ, ਕੋਊ ਜਤੀਅਨੁ ਮਾਨਬੋ ।
ਹਿੰਦੂ ਤੁਰਕ ਕੋਊ, ਰਾਫਜ਼ੀ ਇਮਾਮ ਸ਼ਾਫੀ
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ।
ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ।
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ, ਸਭੈ ਏਕੈ ਜੋਤ ਜਾਨਬੋ ।

ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ।
ਦੇਵਤਾ ਅਦੇਵ ਜੱਛ, ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ।
ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ।

—ਗੁਰੂ ਗੋਬਿੰਦ ਸਿੰਘ

# ਵਦੇਸ਼ ਵਸਤੇ ਮੈਂਬਰਾਂ ਪ੍ਰਤੀ

ਆਰਥਕ ਕਾਰਨਾਂ ਤੋਂ ਮਜਬੂਰ ਅਸੀਂ ਕੁਝ ਸਮੇਂ ਤੋਂ ਵਿਦੇਸ਼ੀ ਮੈਂਬਰਾਂ ਨੂੰ ਪਰਚਾ ਨਹੀਂ ਭੇਜ ਸਕੇ । ਕੁਝ ਮੈਂਬਰਾਂ ਦੇ ਚੰਦੇ ਸਾਡੇ ਪਾਸ ਜਮਾ ਹਨ । ਪਰ ਬਹੁਤ ਮੈਂਬਰਾਂ ਵਲੋਂ ਬਕਾਏ ਨਾ ਆਉਣ ਕਾਰਨ ਇਹ ਸੰਤੁਲਨ ਵਿਗੜ ਗਿਆ ।

ਸਾਨੂੰ ਹੈਰਾਨੀ ਹੈ ਕਿ ਇਸ ਘੋਰ ਮਜਬੂਰੀ ਵਿਚ ਅਸੀਂ ਪਰਚਾ ਜਾਰੀ ਵੀ ਕਿਵੇਂ ਰਖ ਰਹੇ ਹਾਂ । ਇਸ ਵਿਚ ਸੰਦੇਹ ਨਹੀਂ ਕਿ ਇਹ ਸਤਿਗੁਰੂ ਜੀ ਦੀ ਕ੍ਰਿਪਾ ਕਾਰਨ ਹੀ ਹੈ ।

ਅਸੀਂ ਫੈਸਲਾ ਕੀਤਾ ਹੈ ਕਿ ਜਿਹਨਾਂ ਸਜਨਾਂ ਦੇ ਚੰਦੇ ਸਾਡੇ ਵਲ ਆ ਚੁਕੇ ਹਨ ਉਹਨਾਂ ਨੂੰ ਅਸੀਂ ਪਰਚਾ ਜ਼ਰੂਰ ਭੇਜਾਂਗੇ । ਅਤੇ ਜਿੰਨੀ ਸਮੇਂ ਦੀ ਦੇਰੀ ਹੋਈ ਹੈ ਉਨਾਂ ਚਿਰ ਉਹਨਾਂ ਨੂੰ ਪਰਚਾ ਪਿਛਲੇ ਚੰਦਿਆਂ ਤੇ ਹੀ ਭੇਜਿਆ ਜਾਵੇਗਾ ।

ਅਸੀਂ ਖਿਮਾ ਯਾਚਨਾ ਸਹਿਤ ਬਦੇਸ਼ੀ ਮੈਂਬਰਾਂ ਵਲੋਂ ਮਿਲੇ ਸਹਿਯੋਗ ਅਤੇ ਪਿਆਰ ਦੀ ਦਿਲੋਂ ਕਦਰ ਕਰਦੇ ਹਾਂ । ਉਹਨਾਂ ਨੇ ਕੋਈ ਗਿਲਾ ਗੁਜ਼ਾਰੀ ਨਹੀਂ ਕੀਤੀ ਇਸ ਗਲ ਦੇ ਵੀ ਧਨਵਾਦੀ ਹਾਂ । ਆਸ ਕਰਦੇ ਹਾਂ ਕਿ ਉਹ ਇਵੇਂ ਹੀ ਸਹਿਯੋਗ ਦਿੰਦੇ ਰਹਿਣਗੇ ।

—ਜਗਦੀਸ਼ ਸਿੰਘ


## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੮੦-੦੦ ,, |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP
77356 PP


## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

# ਸ਼ਰਧਾਂਜਲੀ

# ਆਹ ! ਸੰਤ ਅਵਤਾਰ ਸਿੰਘ

ਫਰੀਦਾ ਦਰਆਵੈ ਕੰਨੇ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸ ਰੱਬ ਦੇ, ਕੇਲਾਂ ਵਿਸਰੀਆਂ ॥
ਜੋ ਗੱਲ ਚਿੱਤ ਨਾ ਚੇਤੇ ਸਨ ਸੋ ਗਾਲੀਂ ਰੱਬਕੀਆਂ ॥

ਮੈਨੂੰ "ਵਰਿਆਮ" ਦਾ ਸੰਤ ਅਵਤਾਰ ਸਿੰਘ ਸਿਮ੍ਰਤੀ ਅੰਕ ਨਵੰਬਰ-ਦਸੰਬਰ ੧੯੮੭ ਦਾ ਪਰਚਾ ਫਰਵਰੀ ੧੯੮੮ ਦੀ ਪਹਿਲੀ ਤਰੀਕ ਨੂੰ ਮਿਲਿਆ । ਅਵਤਾਰ ਦੇ ਸ਼ੋਕਮਈ ਅਕਾਲ-ਚਲਾਣੇ ਦਾ ਲੇਖ ਪੜ੍ਹਕੇ ਦਿਲ ਨੂੰ ਅਸਹਿ ਸਦਮਾ ਪੁਜਾ ਅਤੇ ਈਜਟ ਅਫਰੀਕਾ ਦੀ ਪੁਰਾਣੀ ਯਾਦ ਫਿਲਮ ਦੀ ਤਰ੍ਹਾਂ ਅੱਖਾਂ ਸਾਹਮਣੇ ਘੁੰਮ ਪਈ । ਜਦ ਕਿ ਮੈਂ ਇਸਦੇ ਬਚਪਨ ਦਾ ਉਹ ਦ੍ਰਿਸ਼ ਦੇਖਿਆ ਕਰਦਾ ਸੀ ਜਿਸ ਵਿਚ ਏਹ ਹੋਣਹਾਰ ਲੜਕਾ ਤਬਲੇ ਤੇ ਧਾਗੀ ਨਾਤੇ ਨੱਕ ਧਿੰਨ ਵਜਾਇਆ ਕਰਦਾ ਸੀ । ਇਸਨੂੰ ਏਹ ਪ੍ਰੇਮ ਬਹੁਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ (ਈਜਟ ਅਫਰੀਕਾ ਦੇ) ਦੌਰਿਆਂ ਸਮੇਂ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਖਜਾਨ ਸਿੰਘ ਜੀ ਦੇ ਤਬਲੇ ਦੀ ਘਨਕਾਰ ਤੋਂ ਉਪਜਿਆ ਅਤੇ ਇਹ ਸੰਤ ਜੀ ਦੀ ਕਹਰਵੇ ਦੀ ਦੁਗਨ ਤਾਲ ਬੜੀ ਸੁੰਦਰ ਵਜਾਇਆ ਕਰਦਾ ਸੀ । ਇਸਦੇ ਇਸ ਚਾਅ ਨੂੰ ਸੁ-ਸੱਜਤ ਕਰਨ ਲਈ ਸੰਤ ਸੂਰਤ ਸਿੰਘ ਜੀ ਪਿਤਾ ਨੇ ਡਾ: ਆਸਾ ਸਿੰਘ ਜੀ ਰਾਗੀ ਦੇ ਸਪੁੱਤਰ ਸ੍ਰੀ ਰਿਪੁਦਮਣ ਸਿੰਘ ਜੀ ਨੂੰ (ਜੋ ਸ੍ਰੀ ਅਲਾ ਰੱਖਾ ਦਾ ਸ਼ਾਗਿਰਦ ਸੀ) ਸ਼ਾਗਿਰਦੀ ਕਰ ਦਿਤੀ ।

ਕਵੀ ਵਿਰੰਦ ਨੇ ਲਿਖਿਆ ਹੈ :—
ਕੁਲ ਸਪੂਤ ਜਾਨਿਓ ਪਰੇ ਲਖ ਸ਼ੁਭ ਲਛਨ ਗਾਤ ॥
ਹੋਨਹਾਰ ਬ੍ਰਿਵਾਨ ਕੇ ਹੋਤਿ ਚੀਕਨੇ ਪਾਤ ॥

ਭਾਵ—ਜਿਵੇਂ ਹੋਣ ਵਾਲੇ ਪਉਦੇ ਦੇ ਚੀਕਣੇ ਹਰੇ ਪੱਤ ਮਨਮੋਹਕ ਹੁੰਦੇ ਹਨ ਤਿਵੇਂ ਹੀ ਹੋਨਹਾਰ ਬੱਚੇ ਦੇ ਗੁਣ ਸ਼ੁਰੂ ਤੋਂ ਹੀ ਪ੍ਰਗਟ ਹੋਣ ਲਗ ਜਾਂਦੇ ਹਨ । ਇਸ ਲਈ ਅਵਤਾਰ ਨੇ ਵੀ ਕੁਝ ਤਾਲਾਂ ਬਹੁਤ ਛੇਤੀ ਆਪਣੀ ਮੁਹਾਰਤ ਵਿਚ ਕਾਬੂ ਕਰ ਲਈਆਂ ।

ਮੇਰੀ ਸੰਤ ਸੂਰਤ ਸਿੰਘ ਜੀ ਦੇ ਪ੍ਰਵਾਰ ਨਾਲ ਗਹਿਰੀ ਮਿਲਵਰਤਣ ਸੀ । ਅਸੀਂ ਇਕਠੇ ਹੀ ਗਾਇਆ ਬਜਾਇਆ ਕਰਦੇ ਹੁੰਦੇ ਸਾਂ, ਅਤੇ ਕਈ ਸ਼ਬਦ ਧਾਰਨਾਵਾਂ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਹੋਰਾਂ ਦੀਆਂ ਚੁਰਾਕੇ ਵਜਾਇਆ ਕਰਦੇ ਲੁਤੱਫ ਲੈਂਦੇ ਹੁੰਦੇ ਸਾਂ ।

ਸੰਤ ਜੀ ਦੇ ਸਾਰੇ ਪ੍ਰੀਵਾਰ ਨੂੰ ਸੰਗੀਤ ਨਾਲ ਗਾਹੜਾ ਪ੍ਰੇਮ ਸੀ । ਸੰਤ ਸੂਰਤ ਸਿੰਘ ਜੀ ਹੱਲੇ ਦਾ ਦੀਵਾਨ ਬੜੀ ਭਰਵੀਂ ਰੁਚੀ ਨਾਲ ਲਾਇਆ ਕਰਦੇ ਸਨ । ਇਨ੍ਹਾਂ ਦੀ ਪ੍ਰੇਮ-ਮਈ ਧਾਰਨ ਸੀ "ਪਿਆਰਿਆ ਵੇ ਹੁਣ ਕਦ ਮਿਲੀਏ ਪ੍ਰਿਅ ਤੁਧ ਭਗਵੰਤਾ ਰਾਮ" ਆਦਿ ।

ਅਵਤਾਰ ਦੇ ਬੜੇ ਭਾਈ ਸੰ: ਸੁਰਜੀਤ ਸਿੰਘ ਜੀ ਅਤੇ ਭੈਣ ਬੀਬੀ ਨਰਿੰਦਰ ਕੌਰ—ਜਿਨ੍ਹਾਂ ਦੀਆਂ ਕੋਇਲ ਮਾਨਿੰਦ ਅਵਾਜ਼ਾਂ ਸਨ—ਸੰਗੀਤ (ਸ਼ਾਸ਼ਤਰੀ) ਨਾਲ ਡੂੰਘਾ ਪ੍ਰੇਮ ਸੀ ।

ਕਾਕਾ ਅਵਤਾਰ ਕੇਨੀਆਂ ਤੋਂ ਭਾਰਤ ਪੁਜ ਗਿਆ ਸਤਿਗੁਰਾਂ ਦੀ ਕਿਰਪਾ ਦਾ ਪਾਤਰ ਬਣ ਕੁਝ ਦਿਨਾਂ ਵਿਚ ਹੀ ਤਬਲਾ ਮਾਹਰਾਂ ਦੀ ਸ਼੍ਰੇਣੀ ਵਿਚ ਗਿਣਿਆ ਜਾਣ ਲਗਾ । ਕਈ ਵਾਰ ਮੈਂ ਅਖਬਾਰ "ਸਤਿਜੁਗ" ਵਿਚ ਪੜ੍ਹਿਆ ਕਰਦਾ ਸਾਂ ਕਿ ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਦਰਬਾਰ ਹੋਇਆ ਅਤੇ ਤਬਲਾ ਸੰ: ਅਵਤਾਰ ਸਿੰਘ ਜੀ ਸਾਥ ਦਿਤਾ । ਪਹਿਲਾਂ ਮੈਂ ਇਸ ਮੁੰਡੇ ਨੂੰ ਸਧਾਰਣ ਤਬਲਚੀ ਖਿਆਲਦਾ ਸਾਂ । ਪੇਪਰ ਵਿਚ ਇਸ ਦੀ ਪ੍ਰਸੰਸਾ ਪੜ੍ਹ ਦਿਲ ਵਿਚ ਖਿਆਲ ਆਉਂਦਾ ਕਿ ਇਹ ਕਿਹੜਾ ਅਵਤਾਰ ਹੋਵੇਗਾ ? ਪਰ ਜਦ ਮੈਂ ਕੀਨੀਆ ਤੋਂ ੧੯੭੪ ਵਿਚ ਭਾਰਤ ਪੁਜਾ ਤਾਂ ਭੀ ਕਿਤਨੀ ਦੇਰ ਇਸ ਨਾਲ ਮੇਲ ਨਹੀਂ ਹੋ ਸਕਿਆ ।

ਇਕ ਦਿਨ ਮੇਰਾ ਸੰਗੀਤ ਪ੍ਰੇਮੀ ਸੱਜਣ (ਜੋ ਸਿੰਘ ਬੰਧੂਆਂ ਦਾ ਸ਼ਾਗਿਰਦ ਸੀ) ਕਹਿਣ ਲਗਾ ਕਿ ਸੰਤ ਜੀ ਅੱਜ ਸਪਰੂ ਹਾਊਸ ਵਿਚ ਨਾਮਧਾਰੀ ਸੰਗੀਤ ਸੰਮੇਲਨ ਹੈ ਕੀ ਆਪ ਚਲੋਗੇ ? ਮੈਨੂੰ ਓਨੀ ਦਿਨੀਂ ਦਿਲੀ ਦੀ ਵਾਕਫੀਅਤ ਨਹੀਂ ਸੀ । ਮੈਂ ਉਸਨੂੰ ਨਾਲ ਲੈ ਜਾਣ ਲਈ ਬੇਨਤੀ ਕੀਤੀ । ਰਾਤ ਦਾ ਪਰੋਗਰਾਮ ਸੀ । ਕਲਾਕਾਰਾਂ ਵਿਚ, ਤਬਲਾ ਮਾਹਰਾਂ ਵਿਚ ਸ੍ਰੀ ਸ਼ਾਮਤਾ ਪ੍ਰਸ਼ਾਦ ਬਨਾਰਸ ਵਾਲੇ ਅਤੇ ਸੰ: ਅਵਤਾਰ ਸਿੰਘ ਜੀ ਆਦਿ ਸਨ ਅਤੇ ਸੰਗੀਤਕਾਰਾਂ ਵਿਚ ਸਰੋਦ ਮਾਸਟਰ ਉਸਤਾਦ ਅਮਜਦ ਅਲੀ ਖਾਨ ਅਤੇ ਜ਼ਬਾਨੀ ਗੋਣ ਵਾਲੇ, ਸ੍ਰੀ ਸਾਜਨ ਮਿਸਰਾ ਜੀ, ਪੰ: ਜਸਰਾਜ ਜੀ ਆਦਿ ਸਨ ।

ਮੈਂ ਸੰ: ਅਵਤਾਰ ਸਿੰਘ ਜੀ ਨੂੰ ਛੋਟੀ ਅਵਸਥਾ ਵਿਚ ਅਣਦਾਹੜੀਆ ਦੇਖਿਆ ਸੀ ਪਰ ਹੁਣ ਭਰਵੀਂ ਦਾਹੜੀ ਮੁੱਛ ਸੀ, ਜਿਉਂ ਹੀ ਇਸਨੇ ਸੰਗੀਤ ਮੰਚ ਤੇ ਤਬਲੇ ਤੇ ਥਾਪ ਮਾਰੀ ਮੈਂ ਓਦੋਂ ਹੀ ਇਸਨੂੰ ਪਹਿਚਾਨ ਲਿਆ ਕਿ ਹੋਵੇ ਨਾ ਤਾਂ ਏਹ ਓਹੀ ਅਫਰੀਕਾ ਵਾਲਾ ਹੀ ਅਵਤਾਰ ਹੈ । ਮਧਅੰਤ੍ਰ ਵਿਚ ਸੰਗੀਤ ਕੁਛ ਦੇਰ ਰੁਕਿਆ । ਅਵਤਾਰ ਸਟੇਜ ਤੋਂ ਉਤਰ ਬਾਹਰ ਜਾਣ ਲਗਾ । ਮੈਂ ਰਸਤੇ ਪਾਸ ਹੀ ਬੈਠਾ ਸਾਂ, ਮੈਂ

ਅਵਾਜ ਦਿਤੀ ਅਵਤਾਰ ! ਸੁਣ ਕੇ ਝੱਟ ਮੇਰੇ ਪਾਸ ਆ ਗਿਆ ਮੈਨੂੰ ਬੜੀ ਖੁਸ਼ੀ ਹੋਈ। ਇਸਨੇ ਵੀ ਮੈਨੂੰ ਪਹਿਚਾਣ ਲਿਆ ਮੈਂ ਸਮਝ ਗਿਆ ਕਿ ਇਹ ਓਹੀ ਅਫਰੀਕਾ ਵਾਲਾ ਹੀ ਅਵਤਾਰ ਹੈ। ਮੈਂ ਇਸਦੀ ਕਲਾਕਾਰੀ ਦੀ ਰੱਜਕੇ ਪ੍ਰਸੰਸਾ ਕੀਤੀ ਕਿਉਂਕਿ ਅਸੀਂ ਕੀਨੀਆ ਵਿਚ ਬਸੰਤ, ਹੋਲਾ ਅਤੇ ਹੋਰ ਪੁਰਬਾਂ ਤੇ ਅਕਸਰ ਸੰਗੀਤ ਦਰਬਾਰਾਂ ਵਿਖੇ ਈਸਟ ਅਫਰੀਕਾ ਦੇ ਕੀਨੀਆਂ, ਯੁਗਾਂਡਾ, ਟੰਜ਼ਾਨੀਆਂ ਦੇ ਸੰਗੀਤ ਮਾਹਰਾਂ ਨੂੰ ਅਤੇ ਤਬਲਾ ਕਲਾਕਾਰਾਂ ਨੂੰ ਬੁਲਾਕੇ ਉਹਨਾਂ ਦੀਆਂ ਕਲਾ ਕਿਰਤਾਂ ਨੂੰ ਸੁਣਦੇ ਹੁੰਦੇ ਸਾਂ ਅਤੇ ਯਥਾਸ਼ਕਤ ਕੁਝ ਇਨਾਮ ਵੀ ਭੇਟਾ ਕਰਦੇ ਸਾਂ। ਇਹ ਅਵਤਾਰ ਇਸਤੋਂ ਭਲੀ ਪ੍ਰਕਾਰ ਜਾਣੂ ਸੀ ਇਸਨੇ ਆਪਣੇ ਹੱਸਮੁਖ ਸੁਭਾ ਅਨੁਸਾਰ ਮੇਰੀ ਦਾਦ ਕਬੂਲ ਕਰਦਿਆਂ ਕਿਹਾ ਕਿ ਇਹ ਸਭ ਸਤਿਗੁਰੂ ਜੀ ਦੀ ਦੇਣ ਸਦਕਾ ਹੈ।

ਫਿਰ ਇਕ ਦਫਾ ਸ੍ਰੀ ਸੰਤ ਸਿੰਘ ਜੀ ਵਿਰਦੀ ਘਰ ਅਖੰਡ ਪਾਠ ਕਰੋਲ ਬਾਗ ਚਾਨਾ ਮਾਰਕੀਟ ਵਾਲਿਆਂ ਦੇ ਭੋਗ ਉਪ੍ਰੰਤ ਸੰ: ਹਰਭਜਨ ਸਿੰਘ ਤੇ ਸੰਤ ਗੁਰਦੇਵ ਸਿੰਘ ਸਰੋਦ ਵਾਲੇ ਅਤੇ ਤਬਲੇ ਤੇ ਸੰ: ਅਵਤਾਰ ਸਿੰਘ ਜੀ ਸਨ। ਬੜਾ ਰਸ ਕੀਰਤਨ ਹੋਇਆ। ਸ੍ਰੀ ਸੰਤ ਸਿੰਘ ਜੀ ਦੇ ਹੁਕਮ ਅਨੁਸਾਰ ਮੈਂ ਵੀ ਗੁਰਬਾਣੀ ਸੰਗੀਤ ਉਤੇ ਕੁਝ ਰੌਸ਼ਨੀ ਪਾਈ। ਏਥੇ ਵੀ ਸੰ: ਅਵਤਾਰ ਜੀ ਨੇ ਦੂਸਰੇ ਨਾਮਧਾਰੀ ਸਜਨਾਂ ਨੂੰ ਮੇਰੀ ਜਾਣ ਪਹਿਚਾਣ ਕਰਾਈ। ਇਸਤੋਂ ਬਾਦ ਕਈ ਵਾਰ ਔਂਦੇ ਜਾਂਦੇ ਦੁਕਾਨ ਤੇ ਮਿਲਦੇ ਰਹੇ।

ਕੁਝ ਅਰਸੇ ਬਾਦ ਨਾਮਧਾਰੀ ਕਲੋਨੀ ਰਮੇਸ਼ ਨਗਰ ਸੰ: ਗੁਰਦੇਵ ਸਿੰਘ ਜੀ ਸਰੋਦ ਮੈਨੂੰ ਮਿਲੇ। ਹਾਲ ਚਾਲ ਪੁਛਣ ਤੋਂ ਉਨ੍ਹੀਂ ਦਸਿਆ ਕਿ ਸੰ: ਅਵਤਾਰ ਸਿੰਘ ਬੀਮਾਰ ਹਨ। ਪਤਾ ਸੇਠ ਤ੍ਰਲੋਕ ਸਿੰਘ ਜੀ ਦੀ ਕੋਠੀ ਦਾ ਦੱਸਿਆ, ਤਾਂ ਮੈਂ ਬੜੀ ਉਤਸੁਕਤਾ ਨਾਲ ਉਥੇ ਪੁਜਾ ਤਾਂ ਖਬਰ ਮਿਲੀ ਕਿ ਹੁਣੇ ਹੀ ਕਾਰ ਵਿਚ ਏਥੋਂ ਚਲੇ ਗਏ। ਦੋ ਵਾਰ ਏਸੇ ਤਰ੍ਹਾਂ ਹੀ ਹੋਇਆ। ਫਿਰ ਮੇਲ ਨਹੀਂ ਹੋਇਆ। ਹੁਣ ਤਾਂ ਕਦੇ ਵੀ ਨਹੀਂ। ਅੰਤ ਅਵਤਾਰ ਦੇ ਸੁਰਗ ਸਿਧਾਰਨ ਦਾ ਪਤਾ ਮੈਨੂੰ ਵਰਿਆਮ ਦੇ ਪਰਚੇ "ਅਵਤਾਰ ਸਿਮ੍ਰਤੀ ਅੰਕ" ਚੋਂ ਲਗਾ। ਪੜ੍ਹਕੇ ਅੱਖੀਆਂ ਚੋਂ ਦੋ ਹੰਝੂ ਕੇਰਨ ਤੋਂ ਸਿਵਾ ਹੋਰ ਕੁਝ ਨਹੀਂ ਕਰ ਸਕਿਆ, ਕੇਵਲ ਉਸਦੇ ਹਿੱਤ ਨੂੰ ਮੁਖ ਰੱਖ ਇਹ ਪੰਜ ਅੱਖਰ "ਸ਼ਰਧਾਂਜਲੀ" ਭੇਟਾ ਕਰ ਸਕਿਆ ਹਾਂ ਤਾਂ ਕਿ ਦਿਲ ਦਾ ਉਬਾਲ ਠੰਡਾ ਰਹੇ। ਇਸ ਸ਼ਰਧਾਂਜਲੀ ਨਾਲ ਉਸ ਅਵਤਾਰ ਦੀ ਵਿਛੜੀ ਆਤਮਾ ਦੀ ਰੂਹ ਜੋ ਸਾਥੋਂ ਸਦਾ ਲਈ ਅਲੋਪ ਹੋ ਗਈਹੈ ਵਾਸਤੇ ਅਕਾਲਪੁਰਖ ਤੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਸਚੇ ਪਾਤਸ਼ਾਹ ! ਇਸ ਜਿੰਦੜੀ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੀਂ ਅਤੇ ਪਿਛੋਂ ਵਸਦੇ ਪ੍ਰੀਵਾਰ ਨੂੰ ਇਸ ਅਸੈਹ ਐ ਅਕੇਹ ਸੱਟ ਦਾ ਭਾਣਾ ਮੰਨਣ ਦਾ ਬਲ ਪ੍ਰਦਾਨ ਕਰੀਂ।

ਮੈਂ ਇਸ ਹਿਰਦੇਵੇਧਕ ਦ੍ਰਿਸ਼ ਦਾ ਸੰਤ ਸੂਰਤ ਸਿੰਘ ਜੀ (ਪਿਤਾ) ਅਤੇ ਮੁਹਿੰਦਰ ਕੌਰ ਜੀ (ਮਾਤਾ) ਨੂੰ ਸਹਿਤ ਪ੍ਰੀਵਾਰ ਦਿਲੋਂ ਹਮਦਰਦੀ ਭੇਟ ਕਰਦਾ ਗੁਰੂ-ਚਰਨਾਂ ਵਿਚ ਵੀ ਅਰਦਾਸ ਕਰਦਾ ਹਾਂ ਕਿ ਜਿਵੇਂ ਇਸਨੂੰ ਇਤਨੀ ਛੋਟੀ ਅਵਸਥਾ ਵਿਚ ਐਡੀ ਵੱਡੀ ਕਲਾਕਾਰੀ ਦੀ ਪਦਵੀ ਪ੍ਰਦਾਨ ਕੀਤੀ ਹੈ ਇਸੇ ਤਰ੍ਹਾਂ ਹੀ ਹਮੇਸ਼ ਇਸਦੇ ਪ੍ਰੀਵਾਰ ਤੇ ਵੀ ਆਪਣੀ ਮੇਹਰ ਦੀ ਨਜ਼ਰ ਰੱਖਣੀ।

ਅੰਤ ਵਿਚ ਮੈਂ ਸੰਤ ਜਗਦੀਸ਼ ਸਿੰਘ ਜੀ ਐਡੀਟਰ "ਵਰਿਆਮ" ਦਾ ਵੀ ਤਹਿ ਦਿਲੋਂ ਧਨਵਾਦੀ ਹਾਂ ਕਿ ਜਿਹਨਾਂ ਨੇ ਸੰ: ਅਵਤਾਰ ਸਿੰਘ ਸਿਮ੍ਰਤੀ ਅੰਕ ਤਸਵੀਰਾਂ ਸਮੇਤ ਛਾਪਕੇ ਉਸਨੂੰ ਸਦਾ ਲਈ ਜੀਵਤ ਕਰ ਦਿਤਾ।

ਦੁਖੀ ਹਿਰਦੇ ਨਾਲ

ਫੁੰਮਣ ਸਿੰਘ ਕੰਵਲ ਨਵੀਂ ਦਿੱਲੀ

# ਮੈਂ ਤਾਂ ਨਹੀਂ ਸੀ ਚਾਹਿਆ

—ਸੁਰਜੀਤ ਖੁਰਸ਼ੀਦੀ—

ਮੈਂ ਤਾਂ ਨਹੀਂ ਸੀ ਚਾਹਿਆ ਯਾਰ
ਮਖ਼ਮਲੀ ਲੇਫ਼ ਤਲਾਈਆਂ ਦਾ ਓਢਣ
ਸੋਨੇ ਚਾਂਦੀ ਦੀ ਛਣਕਾਰ
ਉੱਚੇ ਮਹਿਲ ਅਟਾਰੀਆਂ
ਸੋਨ-ਸੁਨਹਿਰੀ ਮੰਦਰ ਮਾੜੀਆਂ
ਮੇਰਾ ਤਾਂ ਬਸ ਇਕ ਸਵਾਲ
ਦੋ ਡੰਗ ਦੀ ਰੋਟੀ ਦਾਲ
ਸ਼ਾਂਤ ਧਰਤੀ ਨਿਰਮਲ ਆਕਾਸ਼
ਸਮੁੱਚੇ ਦਾ ਸਮੁੱਚਾ ਪਿਆਰ
ਪਰ—ਮੇਰੇ ਰਾਹ ਵਿਚ ਯਾਰ
ਇਹ ਅੱਗ ਦਾ ਦਰਿਆ
ਖ਼ੂਨ ਦੀ ਨਦੀਆ
ਹਾਹਾਕਾਰ ਦਾ ਤੂਫ਼ਾਨ
ਦਾਨਵਤਾ ਦਾ ਮਾਰੂਥਲ ਮਹਾਨ
ਕਿਵੇਂ ਆਣ ਖਲੋਤੇ ਯਾਰ ?
ਮੈਂ ਤਾਂ ਜਤਨ ਸਭ ਸੁਖ ਲਈ ਕੀਤੇ
ਇਹ ਜਤਨ ਤਾਂ ਮੈਂ ਨਾ ਕੀਤੇ
ਕੌਣ ਇਹਨਾਂ ਦਾ ਸਿਰਜਣਹਾਰ ?
ਮੈਂ ਇਹ ਤਾਂ ਨਹੀਂ ਸੀ ਚਾਹਿਆ ਯਾਰ
ਮੇਰਾ ਤਾਂ ਬਸ ਇਕ ਸਵਾਲ
ਦੋ ਡੰਗ ਦੀ ਰੋਟੀ ਦਾਲ
ਸ਼ਾਂਤ ਧਰਤੀ
ਨਿਰਮਲ ਆਕਾਸ਼
ਸਮੁੱਚੇ ਦਾ ਸਮੁੱਚਾ ਪਿਆਰ

# ਸਤਿਗੁਰੂ ਬਾਬਾ ਰਾਮ ਸਿੰਘ ਜੀ

—ਪਿਆਰਾ ਸਿੰਘ 'ਦਾਤਾ'—

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਕੇਵਲ ਦਸ ਸਾਲ ਬਾਦ ਸਿਖ ਰਾਜ ਖੇਰੂੰ ਖੇਰੂੰ ਹੋ ਗਿਆ। ਅੰਗਰੇਜ਼, ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਹੀ ਇਸ ਤਾੜ ਵਿਚ ਸਨ ਕਿ ਪੰਜਾਬ ਕਿਵੇਂ ਹਥਿਆਇਆ ਜਾਵੇ। ਮਹਾਰਾਜਾ ਰਣਜੀਤ ਸਿੰਘ ਬੜਾ ਸ਼ਕਤੀਸ਼ਾਲੀ ਹੁਕਮਰਾਨ ਸੀ। ਉਸ ਦੇ ਰਾਜ ਦੀ ਧਾਂਕ ਕਾਬਲ ਕੰਧਾਰ ਤੀਕ ਜਾ ਪੁਜੀ ਸੀ ਪਰ ਉਸ ਦੇ ਅੱਖਾਂ ਮੀਟਦਿਆਂ ਹੀ ਸਿਖ ਰਾਜ ਨਾਲ ਦੋਸਤੀ ਦੇ ਦਾਹਵੇਦਾਰ ਅੰਗਰੇਜ਼ਾਂ ਨੇ ਪੰਜਾਬ ਤੇ ਅਖਾਂ ਲਾ ਦਿਤੀਆਂ। ਸਿਖਾਂ ਤੇ ਅੰਗਰੇਜ਼ਾਂ ਦੀਆਂ ਕਈ ਲੜਾਈਆਂ ਹੋਈਆਂ। ਆਖਰੀ ਲੜਾਈ ਵਿਚ ਜਿਥੇ ਸਿਖ ਫੌਜੀ ਬੜੀ ਬਹਾਦਰੀ ਨਾਲ ਲੜੇ, ਉਥੇ ਸਿਖ ਕਮਾਂਡਰ ਸਿਖਾਂ ਨਾਲ ਗਦਾਰੀ ਕਰ ਗਏ, ਜਿਸ ਕਾਰਣ ਸਿਖਾਂ ਨੂੰ ਹਾਰ ਹੋਈ। ਇਸ ਲੜਾਈ ਮਗਰੋਂ ਸਿਖਾਂ ਤੋਂ ਹਥਿਆਰ ਰਖਾ ਲਏ ਗਏ ਤੇ ਸਮੂਚੇ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ। ਬਾਬਾ ਰਾਮ ਸਿੰਘ ਨਾਂ ਦੇ ਇਕ ਬਹਾਦਰ ਸੂਰਬੀਰ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਘੋੜ ਸਵਾਰ ਸਨ। ਆਪਣੀ ਫੌਜੀ ਨੌਕਰੀ ਸਮੇਂ ਵੀ ਬਾਬਾ ਰਾਮ ਸਿੰਘ ਸਵੇਰੇ ਅੰਮ੍ਰਿਤ ਵੇਲੇ ਉਠਦੇ। ਇਸ਼ਨਾਨ ਪਾਣੀ ਮਗਰੋਂ ਨਿਤਨੇਮ ਕਰਦੇ ਤੇ ਪ੍ਰਭੂ ਭਗਤੀ ਵਿਚ ਜੁਟ ਜਾਂਦੇ। ਉਨ੍ਹਾਂ ਦੀ ਵੇਖਾ ਵੇਖੀ ਬਹੁਤ ਸਾਰੇ ਫੌਜੀ ਸਾਥੀ ਵੀ ਉਨ੍ਹਾਂ ਦੇ ਉਪਰੋਕਤ ਪ੍ਰੋਗਰਾਮ ਵਿਚ ਸ਼ਾਮਲ ਹੋ ਗਏ। ਇਸ ਤਰ੍ਹਾਂ ਬਾਬਾ ਰਾਮ ਸਿੰਘ ਵਾਲੇ ਫੌਜੀ ਦਸਤੇ ਦਾ ਨਾਂ ਹੀ ਭਗਤਾਂ ਵਾਲੀ ਰਜਮੰਟ ਪੈ ਗਿਆ।

ਸਿਖ ਰਾਜ ਸਮੇਂ ਉਨ੍ਹਾਂ ਕਈ ਲੜਾਈਆਂ ਵਿਚ ਆਪਣੀ ਬਹਾਦਰੀ ਦੇ ਜੌਹਰ ਵਿਖਾਏ ਪਰ ਜਦੋਂ ਅੰਗਰੇਜ਼ ਨੇ ਧੋਖੇ ਨਾਲ ਸਿਖ ਰਾਜ ਹੜਪ ਕਰ ਲਿਆ ਤਾਂ ਉਹ ਨੌਕਰੀ ਛਡ ਆਪਣੇ ਪਿੰਡ ਆ ਗਏ। ਜਦੋਂ ਬਾਬਾ ਰਾਮ ਸਿੰਘ ਸਿਖ ਫੌਜ ਵਿਚ ਨੌਕਰ ਸਨ ਉਦੋਂ ਉਹ ਹਜ਼ਰੋ-ਹਰੀਪੁਰ ਹਜ਼ਾਰਾ (ਪਾਕਿਸਤਾਨ) ਵਿਚ ਰਹਿ ਰਹੇ ਬਾਬਾ ਬਾਲਕ ਸਿੰਘ, ਜੋ ਗੁਰੂ ਘਰ ਦੇ ਬੜੇ ਪ੍ਰੇਮੀ ਮਹਾਪੁਰਸ਼ ਸਨ, ਦੇ ਦਰਸ਼ਨਾਂ ਲਈ ਜਾਂਦੇ ਰਹਿੰਦੇ ਸਨ, ਬਾਬਾ ਬਾਲਕ ਸਿੰਘ ਨਾਲ ਉਨ੍ਹਾਂ ਦੀ ਪਹਿਲੀ ਮੁਲਾਕਾਤ ਸਿਖ ਰਾਜ ਸਮੇਂ ਸੰਨ ੧੮੪੧ ਈ: ਵਿਚ ਹਜ਼ਰੋਂ ਵਿਚ ਹੀ ਹੋਈ ਸੀ।

ਬਾਬਾ ਬਾਲਕ ਸਿੰਘ ਬੜੇ ਭਜਨੀਕ ਮਹਾਂ ਪੁਰਸ਼ ਸਨ। ਉਹ ਸਿਖਾਂ ਵਿਚ ਫੈਲੀਆਂ ਕੁਰੀਤੀਆਂ ਤੇ ਬਹੁਤ ਸਾਰੀਆਂ ਫਜ਼ੂਲ ਰਸਮਾਂ ਨੂੰ ਦੂਰ ਕਰਨ ਦਾ ਪ੍ਰਚਾਰ ਕਰਦੇ ਸਨ। ਬਾਬਾ ਰਾਮ ਸਿੰਘ ਜੀ ਉਹਨਾਂ ਦੀ ਗੱਦੀ ਤੇ ਬਿਰਾਜਮਾਨ ਹੋਏ।

ਬਾਬਾ ਰਾਮ ਸਿੰਘ ਸ੍ਰ: ਜੱਸਾ ਸਿੰਘ ਰਾਮਗੜ੍ਹੀਆ ਦੇ ਸਪੁਤਰ ਸਨ। ਉਨ੍ਹਾਂ ਦੇ ਮਾਤਾ ਬੀਬੀ ਸਦਾ ਕੌਰ ਧਾਰਮਕ ਵਿਚਾਰਾਂ ਦੇ ਮਾਲਕ ਸਨ। ਬਾਬਾ ਜੀ ਦਾ ਜਨਮ ੩ ਫਰਵਰੀ ੧੮੧੬ ਈ: ਵਿਚ ਬਸੰਤ ਪੰਚਮੀ ਦੇ ਸ਼ੁਭ ਦਿਹਾੜੇ ਭੈਣੀ ਸਾਹਿਬ ਦੇ ਨੇੜੇ ਦੇ ਪਿੰਡ ਰਾਈਆਂ ਜ਼ਿਲਾ ਲੁਧਿਆਣਾ ਵਿਚ ਹੋਇਆ।

ਆਪ ਦੇ ਪਿਤਾ ਪਿੰਡ ਤਰਖਾਣਾ ਕੰਮ ਕਰਕੇ ਆਪਣੇ ਪ੍ਰਵਾਰ ਦੀ ਪਾਲਨਾ ਕਰਦੇ ਸਨ। ਬਚਪਨ ਵਿਚ ਹੀ ਉਨ੍ਹਾਂ ਨੂੰ ਪਿਤਾ ਤੇ ਮਾਤਾ ਨੇ ਸਿਖ ਇਤਿਹਾਸ, ਗੁਰਬਾਣੀ ਤੇ ਦੇਸ਼ ਦੇ ਇਤਿਹਾਸ ਦੀ ਭਰਪੂਰ ਵਾਕਫੀ ਦਿਤੀ। ਉਸ ਵੇਲੇ ਦੇ ਰਿਵਾਜ ਅਨੁਸਾਰ ਬਾਬਾ ਜੀ ਦੀ ਸ਼ਾਦੀ ਕੇਵਲ ਸਤ ਸਾਲ ਦੀ ਉਮਰ ਵਿਚ ਪਿੰਡ ਧਰੋੜਾਂ ਦੇ ਸਾਹਬੂ ਨਾ ਤਰਖਾਣ ਦੀ ਸਪੁਤਰੀ ਬੀਬੀ ਜਸਾਂ ਨਾਲ ਹੋ ਗਈ।

ਬਚਪਨ ਵਿਚ ਘਰੋਂ ਤੇ ਧਰਮ ਸਾਲਾ ਤੋਂ ਮਿਲੀ ਸਿਖਿਆ ਅਨੁਸਾਰ ਆਪ ਖੇਡ ਕੁਦ ਨਾਲੋਂ ਭਜਨ ਬੰਦਗੀ ਵਲ ਵਧੇਰੇ ਸਮਾਂ ਦੇਂਦੇ ਸਨ, ਤੇ ਪਿਤਾ ਜੀ ਦਾ ਖੇਤੀਬਾੜੀ ਤੇ ਤਰਖਾਣੇ ਕੰਮ ਵਿਚ ਹਥ ਵਟਾਇਆ ਕਰਦੇ ਸਨ।

ਸੰਨ ੧੮੩੬ ਈ: ਵਿਚ ਵੀਹ ਸਾਲ ਦੀ ਉਮਰ ਵਿਚ ਉਹ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਭਰਤੀ ਹੋ ਗਏ। ਫੌਜਾਂ ਦੀ ਅਦਲਾ ਬਦਲੀ ਸਮੇਂ ਜਦੋਂ ਆਪ ਹਰੀਪੁਰ ਹਜ਼ਾਰਾ ਆ ਗਏ, ਤਾਂ ਆਪ ਨੇ ਬਾਬਾ ਬਾਲਕ ਸਿੰਘ ਦੇ ਹਜ਼ਰੋਂ ਵਿਖੇ ਦਰਸ਼ਨ ਕੀਤੇ। ਆਪਣੀ ਵੀਹ ਸਾਲ ਦੀ ਨੌਕਰੀ ਸਮੇਂ ਉਹ ਕਈ ਵਾਰ ਬਾਬਾ ਬਾਲਕ ਸਿੰਘ ਦੇ ਦਰਸ਼ਨਾਂ ਲਈ ਹਜ਼ਰੋਂ ਜਾਂਦੇ ਰਹੇ। ਜਦੋਂ ੧੮ ਦਸੰਬਰ ਸੰਨ ੧੮੪੫ ਨੂੰ ਮੁਦਕੀ ਦੀ ਲੜਾਈ ਵਿਚ ਸਿਖਾਂ ਨੂੰ ਹਾਰ ਹੋਈ ਤਾਂ ਬਾਬਾ ਰਾਮ ਸਿੰਘ ਆਪਣੀ ਬੰਦੂਕ ਦਰਿਆ ਵਿਚ ਸੁਟ ਆਪਣੇ ਪਿੰਡ ਆ ਗਏ।

ਪਿੰਡ ਵਿਚ ਉਨ੍ਹਾਂ ਇਕ ਪਾਸੇ ਤਾਂ ਆਪਣੇ ਘਰ ਨੂੰ ਭਜਨ ਬੰਦਗੀ ਦਾ ਕੇਂਦਰ ਬਣਾਇਆ, ਤੇ ਦੂਜੇ ਪਾਸੇ ਉਦਰ ਪੂਰਤੀ ਲਈ ਖੇਤੀਬਾੜੀ ਲੋਹਾਰਾ ਤਰਖਾਣਾ ਕੰਮ ਤੇ ਦੁਕਾਨਦਾਰੀ ਕੀਤੀ। ਮਗਰੋਂ ਉਨ੍ਹਾਂ ਠੇਕੇਦਾਰੀ ਦਾ ਕਿੱਤਾ ਚੁਣਿਆ ਤੇ ਕਈ ਇਮਾਰਤਾਂ ਦੇ ਠੇਕੇ ਲਏ। ਅੰਤ ਉਨ੍ਹਾਂ ਇਨ੍ਹਾਂ ਕੰਮਾਂ ਨੂੰ ਅਲਵਿਦਾ ਕਹੀ ਤੇ ਭੈਣੀ ਸਾਹਿਬ ਆ ਗਏ, ਜਿਥੇ ਨਿਰੋਲ ਸਤਸੰਗ, ਭਜਨ ਬੰਦਗੀ ਤੇ ਕੀਰਤਨ ਦਰਬਾਰ ਲਗਦੇ ਰਹਿੰਦੇ।

ਇਸ ਸਮੇਂ ਤੀਕ ਆਪ ਦੀ ਕੀਰਤੀ ਚੁਫੇਰੇ ਫੈਲ ਚੁਕੀ ਸੀ।

ਆਪ ਦੇ ਦਿਲ ਵਿਚ ਮੁਢ ਤੋਂ ਹੀ ਅੰਗਰੇਜ਼ਾਂ ਪ੍ਰਤੀ

ਨਫਰਤ ਸੀ ਜਿਨ੍ਹਾ ਨੇ ਧੋਖੇ ਫਰੇਬ ਤੇ ਦੰਭ ਤੇ ਚਲਾਕੀ ਨਾਲ ਹੌਲੀ ਹੌਲੀ ਸਾਰਾ ਭਾਰਤ ਹੀ ਆਪਣੇ ਕਬਜ਼ੇ ਵਿਚ ਕਰ ਲਿਆ ਸੀ, ਤੇ ਅੰਤ ਉਹੀ ਹਥਿਆਰ ਵਰਤ ਕੇ ਉਨ੍ਹਾਂ ਪੰਜਾਬੀਆਂ ਦੀ ਸਰਬ ਸਾਂਝੀ ਹਕੂਮਤ ਖਾਲਸਾ ਰਾਜ ਵੀ ਹੜਪ ਕਰ ਲਿਆ ਸੀ। ਉਸ ਸਮੇਂ ਸਿਖ ਭਰਮਾਂ ਵਹਿਮਾਂ ਤੇ ਹਾਨੀਕਾਰਕ ਰਸਮਾਂ ਰਿਵਾਜਾਂ ਵਿਚ ਬੁਰੀ ਤਰ੍ਹਾਂ ਫਸ ਚੁਕੇ ਸਨ। ਉਨੀਂ ਦਿਨੀਂ ਬਚਪਨ ਵਿਚ ਹੀ ਕੁੜੀਆਂ ਮਾਰਨ ਜਾਂ ਵੇਚਣ, ਤੇ ਵਟੇ ਸਟੇ ਦੇ ਵਿਆਹਾਂ ਦਾ ਰਿਵਾਜ ਸੀ। ਬਾਲ ਉਮਰਾਂ ਵਿਚ ਹੀ ਬਚੇ ਬੱਚੀ ਦੀ ਸ਼ਾਦੀ ਕਰ ਦਿਤੀ ਜਾਂਦੀ ਸੀ। ਲੋਕਾਂ ਵਿਚ ਛੂਤ ਛਾਤ ਬੜੀ ਆਮ ਸੀ। ਪੰਜਾਬ ਅੰਗਰੇਜ਼ਾਂ ਦੇ ਕਬਜ਼ੇ ਵਿਚ ਚਲੇ ਜਾਣ ਕਰਕੇ, ਫਰੰਗੀ ਹਕੂਮਤ ਦੇ ਅਫਸਰਾਂ ਨੂੰ ਖੁਸ਼ਾਮਦੀ ਟੋਡੀ ਤੇ ਗਦਾਰ ਲੋਕ ਘੇਰੀ ਰਖਦੇ ਸਨ। ਪੰਜਾਬੀਆਂ ਵਿਚ ਆਪਣਾ ਰਾਜ ਖੋਹੇ ਜਾਣ ਮਗਰੋਂ ਇਕ ਮੁਰਦਨੀ ਜਿਹੀ ਛਾ ਗਈ ਸੀ। ਉਹ ਆਪਣੇ ਆਪ ਨੂੰ ਬਿਲਕੁਲ ਬੇਬਸ ਤੇ ਲਾਚਾਰ ਸਮਝਦੇ ਸਨ। ਇਨਾਂ ਸਾਰੀਆਂ ਗਲਾਂ ਨੂੰ ਮੁਖ ਰਖਕੇ ਬਾਬਾ ਰਾਮ ਸਿੰਘ ਨੇ ਸਮੁਚੇ ਪੰਜਾਬੀਆਂ ਤੇ ਖਾਸ ਕਰ ਸਿਖਾਂ ਵਿਚ ਉਹੀ ਸਪਿਰਟ ਭਰਨ ਦਾ ਫੈਸਲਾ ਕੀਤਾ, ਜੋ ਇਕੇਰਾ ਅਨੰਦਪੁਰ ਦੇ ਵਾਸੀ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਨੇ ਭਰੀ ਸੀ। ਇਸ ਕਾਰਜ ਲਈ ਉਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਪੂਰਨਿਆਂ ਤੇ ਚਲਦਿਆਂ ਹੋਇਆਂ ਵਿਸਾਖੀ ਵਾਲਾ ਸ਼ੁਭ ਦਿਨ ਹੀ ਚੁਣਿਆ ਜਿਸ ਦਿਨ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ। ਸੋ ਸੰਨ ੧੮੫੭ ਨੂੰ ਵਿਸਾਖੀ ਵਾਲੇ ਦਿਨ ਭੈਣੀ ਸਾਹਿਬ ਵਿਖੇ ਇਕ ਵਡਾ ਦੀਵਾਨ ਸਜਾ ਕੇ ਉਨ੍ਹਾਂ ਸੰਤ ਖਾਲਸਾ ਦੀ ਸਥਾਪਨਾ ਕਰ ਦਿਤੀ ਤੇ ਆਈਆਂ ਸੰਗਤਾਂ ਨੂੰ ਆਪਣੇ ਇਨਕਲਾਬੀ ਵਿਚਾਰਾਂ ਤੋਂ ਜਾਣੂ ਕਰਵਾਇਆ। ਉਨ੍ਹਾਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ :—

"ਦੇਸ਼ ਵਾਸੀਓ ! ਕਮਜ਼ੋਰ ਤੇ ਮੁਰਦਾ ਦਿਲ ਭਾਰਤੀਆਂ ਨੂੰ ਹੁਣ ਬਲਵਾਨ ਆਤਮਾ ਦੇ ਨਾਲ ਬਲਵਾਨ ਸਰੀਰ ਦੀ ਵੀ ਲੋੜ ਹੈ। ਬਲਵਾਨ ਸਰੀਰ ਹੀ ਆਪਣੀ ਤੇ ਆਪਣੇ ਦੇਸ਼ ਵਾਸੀਆਂ ਦੀ ਰਖਿਆ ਕਰ ਸਕਦਾ ਹੈ। ਸਮਾਜ ਵਿਚੋਂ ਕੁਰੀਤੀਆਂ ਦੂਰ ਕਰਨੀਆਂ ਤੇ ਹਾਨੀਕਾਰਕ ਰਸਮਾਂ ਨੂੰ ਤਲਾਂਜਲੀ ਦੇਣੀ ਸਾਡਾ ਸਭ ਦਾ ਧਰਮ ਹੈ। ਇਸ ਦੇ ਨਾਲ ਹੀ ਅੰਗਰੇਜ਼ੀ ਹਕੂਮਤ ਦਾ ਮੁਕੰਮਲ ਬਾਈਕਾਟ ਕਰਨਾ ਜ਼ਰੂਰੀ ਹੈ। ਉਨ੍ਹਾਂ ਦੀਆਂ ਬਣਾਈਆਂ ਰੇਲ ਗਡੀਆਂ, ਸਕੂਲ ਕਾਲਜ ਤੇ ਡਾਕਖਾਨੇ ਆਦਿ ਦੀਆਂ ਸਹੂਲਤਾਂ ਉਨ੍ਹਾਂ ਨੂੰ ਮੁਬਾਰਕ। ਅਸੀਂ ਅੰਗਰੇਜ਼ਾਂ ਦੇ ਮੁਤਵਾਜ਼ੀ ਆਪਣੀ ਹਕੂਮਤ ਕਾਇਮ ਕਰਨੀ ਹੈ। ਚਿੱਠੀ ਪੱਤਰ ਲਈ ਸਾਡਾ ਆਪਣਾ ਪ੍ਰਬੰਧ ਜ਼ਰੂਰੀ ਹੈ। ਤਾਂ ਜੋ ਸਾਡੀਆਂ ਚਿਠੀਆਂ ਹਕੂਮਤ ਦੇ ਸੈਂਸਰ ਤੋਂ ਬਚ ਸਕਣ। ਅੰਗਰੇਜ਼ਾਂ ਦੇ ਖੋਹਲੇ ਸਕੂਲਾਂ ਦੀ ਥਾਂ ਆਪਣੇ ਬਚਿਆਂ ਨੂੰ ਧਰਮਸ਼ਾਲਾਂ, ਮੰਦਰਾਂ ਤੇ ਮਸਜਦਾਂ ਵਿਚ ਵਿਦਿਆ ਹਾਸਲ ਕਰਨ ਲਈ ਘਲੋ। ਆਪਣੇ ਪਾਸ ਹਰ ਕਿਸਮ ਦੇ ਹਥਿਆਰ ਰਖਣੇ ਜ਼ਰੂਰੀ ਹਨ, ਜੋ ਆਪਣੀ ਤੇ ਆਪਣੇ ਦੇਸ ਦੀ ਰਖਿਆ ਲਈ ਲੋੜ ਸਮੇਂ ਕੰਮ ਆ ਸਕਣ।"

ਇਸ ਉਪਦੇਸ਼ ਮਗਰੋਂ ਜਦ ਦੂਰੋਂ ਨੇੜਿਉਂ ਆਈਆਂ ਸੰਗਤਾਂ ਘਰੀਂ ਵਾਪਸ ਪਰਤ ਰਹੀਆਂ ਸਨ, ਤਾਂ ਉਨ੍ਹਾਂ ਦੇ ਚਿਹਰਿਆ ਤੇ ਜਲਾਲ ਸੀ, ਐਸਾ ਜਾਪਦਾ ਸੀ ਜਿਵੇਂ ਬਹਾਦਰ ਪੰਜਾਬੀ ਪੰਜਾਬ ਦਾ ਖੋਹਿਆ ਗੌਰਵ ਅੰਗਰੇਜ਼ਾਂ ਨੂੰ ਪੰਜਾਬੋਂ ਕਢਕੇ ਫਿਰ ਪ੍ਰਾਪਤ ਕਰਨਗੇ। ਸਚਮੁਚ ਉਨ੍ਹਾਂ ਦੀ ਸੁਤੀ ਪਈ ਅਣਖ ਨੂੰ ਬਾਬਾ ਰਾਮ ਸਿੰਘ ਨੇ ਮੁੜ ਵੰਗਾਰਿਆ ਸੀ।

ਭੈਣੀ ਸਾਹਿਬ ਹੁਣ ਭਜਨ ਬੰਦਗੀ ਨਾਲ ਹੀ ਰਾਜਸੀ ਸਰਗਰਮੀਆਂ ਦਾ ਕੇਂਦਰ ਵੀ ਬਣ ਗਿਆ। ਬਾਬਾ ਜੀ ਨੇ ਪੰਜਾਬੋਂ ਜਬਰੀ ਇੰਗਲੈਂਡ ਲੈ ਗਏ ਮਹਾਰਾਜ ਦਲੀਪ ਸਿੰਘ ਨਾਲ ਸੰਪਰਕ ਪੈਦਾ ਕਰਨ ਦਾ ਯਤਨ ਕੀਤਾ। ਉਨ੍ਹਾਂ ਰੂਸ ਤੇ ਕਾਬਲ ਦੀਆਂ ਸਰਕਾਰਾਂ ਨਾਲ ਵੀ ਚਿਠੀ ਪੱਤਰ ਕੀਤਾ। ਇਨੀਂ ਦਿਨੀਂ ਹੀ ਕਾਬਲ ਤੋਂ ਦੋ ਰਾਜ ਕੁਮਾਰ ਖੁਫੀਆ ਤੌਰ ਤੇ ਭੇਸ ਬਦਲ ਕੇ ਭੈਣੀ ਸਾਹਿਬ ਪਹੁੰਚੇ ਤੇ ਬਾਬਾ ਜੀ ਨਾਲ ਵਿਚਾਰ ਵਟਾਂਦਰਾ ਕਰਦੇ ਰਹੇ।

੧੮੫੭ ਦੇ ਗਦਰੀ ਸੂਰਬੀਰ ਵੀ ਲੁਕਛਿਪ ਕੇ ਭੈਣੀ ਸਾਹਿਬ ਜਾਇਆ ਕਰਦੇ ਸਨ। ਇਹ ਸਾਰੀਆਂ ਗਲਾਂ ਅੰਗਰੇਜ਼ੀ ਹਕੂਮਤ ਤੀਕ ਪਹੁੰਚ ਰਹੀਆਂ ਸਨ ਜਿਸ ਕਾਰਣ ਹਕੂਮਤ ਬੜੀ ਪ੍ਰੇਸ਼ਾਨ ਸੀ। ਪਰ ਉਸ ਪਾਸ ਕੋਈ ਪੱਕਾ ਸਬੂਤ ਨਹੀਂ ਸੀ ਜਿਸ ਕਾਰਨ ਉਹ ਭੈਣੀ ਸਾਹਿਬ ਦੇ ਮਹਾਂਪੁਰਸ਼ਾਂ ਨੂੰ ਹਥ ਪਾ ਸਕੇ।

ਆਰੰਭ ਤੋਂ ਹੀ ਵਿਆਹ ਸ਼ਾਦੀ ਦੀਆਂ ਬੇਲੋੜੀਆਂ ਰਸਮਾਂ ਦੀ ਬਾਬਾ ਜੀ ਡਟ ਕੇ ਵਿਰੋਧਤਾ ਕਰਦੇ ਸਨ, ਪਰ ੨-੩ ਜੂਨ ੧੮੬੩ ਨੂੰ ਉਨ੍ਹਾਂ ਆਪਣੇ ਵਿਚਾਰਾਂ ਨੂੰ ਅਮਲੀ ਜਾਮਾ ਪਹਿਨਾ ਦਿਤਾ। ਇਨ੍ਹੀਂ ਦਿਨੀਂ ਬਾਬਾ ਜੀ ਨੇ ਪਿੰਡ ਖੋਟੇ ਜ਼ਿਲਾ ਫੀਰੋਜ਼ਪੁਰ ਵਿਚ ਇਕ ਦੀਵਾਨ ਲਗਾਇਆ, ਉਸ ਵਿਚ ਜਾਤ ਪਾਤ ਦੇ ਬੰਧਨ ਤੋੜ ਕੇ ਤੇ ਪੁਰਾਣੀਆਂ ਰੀਤਾਂ ਨੂੰ ਤਿਲਾਂਜਲੀ ਦੇ ਕੇ ਛੇ ਨੌਜਵਾਨ ਸਿੰਘਾਂ ਸਿੰਘਣੀਆਂ ਦੇ ਆਨੰਦ ਕਾਰਜ ਕਰਵਾਏ। ਅਨੰਦ ਕਾਰਜ ਕਰਵਾਏ। ਇਹ ਬਿਲਕੁਲ ਸਾਧਾਰਨ ਅਨੰਦ ਕਾਰਜ ਵੇਖ ਪੁਰਾਣੇ ਰਸਮਾਂ ਰਿਵਾਜਾਂ ਵਿਚ ਫਸੇ ਲੋਕਾਂ ਦੇ ਪੇਟ ਵਿਚ ਸੂਲ ਪੈ ਗਿਆ। ਉਹਨਾਂ ਥਾਣੇ ਰਪੋਟ ਕਰ ਦਿਤੀ ਕਿ ਇਸ ਤਰ੍ਹਾਂ ਅਨੰਦ ਕਾਰਜ ਕਰਕੇ ਬਾਬਾ ਰਾਮ ਸਿੰਘ ਉਹਨਾਂ ਦੇ ਧਰਮ ਨੂੰ ਹਾਨੀ ਪੁਚਾ ਰਿਹਾ ਹੈ। ਬਸ ਫਿਰ ਕੀ

ਸੀ ਅੰਗਰੇਜ਼ ਤਾਂ ਅਗੇ ਹੀ ਬਹਾਨੇ ਢੂੰਡ ਰਿਹਾ ਸੀ। ਹਕੂਮਤ ਨੇ ਬਾਬਾ ਜੀ ਨੂੰ ਭੈਣੀ ਸਾਹਿਬ ਵਿਖੇ ਨਜ਼ਰਬੰਦ ਕਰ ਦਿਤਾ ਤੇ ਉਹਨਾਂ ਦੇ ਪ੍ਰਚਾਰ ਤੇ ਪਾਬੰਦੀ ਲਗਾ ਦਿਤੀ। ਇਹ ਪਾਬੰਦੀ ਪੂਰੇ ਚਾਰ ਸਾਲ ਲਗੀ ਰਹੀ। ਇਹਨਾਂ ਚੌਹਾਂ ਸਾਲਾਂ ਵਿਚ ਅੰਗਰੇਜ਼ੀ ਸੂਹਿਆਂ ਨੇ ਭੈਣੀ ਸਾਹਿਬ ਦੀ ਚੱਪਾ ਚੱਪਾ ਧਰਤੀ ਨੂੰ ਘੇਰੀ ਰਖਿਆ। ਉਧਰ ਬਾਬਾ ਜੀ ਨੇ ਬੜੀ ਸਾਵਧਾਨੀ ਨਾਲ ਆਪਣਾ ਗੁਪਤ ਪ੍ਰਚਾਰ ਜਾਰੀ ਰਖਿਆ। ਉਹਨਾਂ ਸਾਰੇ ਪੰਜਾਬ ਵਿਚ ਆਪਣੇ ਖੁਫੀਆ ਅੱਡੇ ਕਾਇਮ ਕੀਤੇ। ਇਹਨਾਂ ਪ੍ਰਚਾਰ ਕੇਂਦਰਾਂ ਨੂੰ ਉਹਨਾਂ ਸੂਬੇ ਦਾ ਨਾਂ ਦਿਤਾ, ਇਹਨਾਂ ਸੂਬਿਆਂ ਦੇ ਬਾਈ ਨਿਗਰਾਨ ਸਨ, ਜਿਹਨਾਂ ਦਾ ਖੁਫੀਆ ਢੰਗ ਨਾਲ ਆਪਣੇ ਕੇਂਦਰ ਭੈਣੀ ਸਾਹਿਬ ਨਾਲ ਸੰਪਰਕ ਕਾਇਮ ਸੀ।

ਚਾਰ ਪੰਜ ਸਾਲਾਂ ਦੀ ਕਰੜੀ ਨਿਗਰਾਨੀ ਕਰਨ ਮਗਰੋਂ ਅੰਗਰੇਜ਼ੀ ਹਕੂਮਤ ਨੂੰ ਯਕੀਨ ਹੋ ਗਿਆ ਕਿ ਭੈਣੀ ਸਾਹਿਬ ਅੰਗਰੇਜ਼ ਵਿਰੁਧ ਸਾਜ਼ਸ਼ਾਂ ਦਾ ਕੇਂਦਰ ਨਹੀਂ ਸਗੋਂ ਬਾਬਾ ਜੀ ਸਮਾਜ ਸੇਵੀ ਪ੍ਰਚਾਰਕ ਹਨ, ਜੋ ਦੇਸ਼ 'ਚੋਂ ਹਾਨੀਕਾਰਕ ਰਸਮਾਂ ਦੂਰ ਕਰਨਾ ਚਾਹੁੰਦੇ ਹਨ।

ਭੈਣੀ ਸਾਹਿਬ ਦੀ ਨਿਗਰਾਨੀ ਹਟਣ ਮਗਰੋਂ ਖੁਲਾ ਡੁਲਾ ਪ੍ਰਚਾਰ ਸ਼ੁਰੂ ਹੋ ਗਿਆ। ਹੁਣ ਉਥੇ ਆਣ ਜਾਣ ਵਾਲਿਆਂ ਤੇ ਕੋਈ ਪਾਬੰਦੀ ਨਹੀਂ ਸੀ। ਬਾਹਰੋਂ ਆਈਆਂ ਸੰਗਤਾਂ ਪ੍ਰਭੂ ਭਗਤੀ ਵਿਚ ਸਰਸ਼ਾਰ ਰਹਿੰਦੀਆਂ। ਇਸਦੇ ਨਾਲ ਹਕੂਮਤ ਵਿਰੁਧ ਪ੍ਰਚਾਰ ਵੀ ਬੜੇ ਜ਼ੋਰਾਂ ਤੇ ਚਾਲੂ ਸੀ। ਬਾਬਾ ਜੀ ਨੇ ਕਸ਼ਮੀਰ ਦੀ ਡੋਗਰਾ ਹਕੂਮਤ ਨੂੰ ਮਸ਼ਵਰਾ ਦਿਤਾ ਕਿ ਉਹ ਆਪਣੀ ਰਿਆਸਤ ਵਿਚ ਇਕ ਕੂਕਾ ਰਜਮੰਟ ਖੜੀ ਕਰੇ। ਰਿਆਸਤੀ ਸਰਕਾਰ ਨੇ ਉਹਨਾਂ ਦਾ ਸੁਝਾ ਮੰਨ ਲਿਆ ਤੇ ਸੰਨ ੧੮੬੯ ਵਿਚ ਉਹ ਰਜਮੰਟ ਖੜੀ ਕਰ ਦਿਤੀ ਜੋ ਕੁਝ ਸਾਲ ਮਗਰੋਂ ਅੰਗਰੇਜ਼ਾਂ ਦੇ ਡਰ ਕਾਰਨ ਤੋੜ ਦਿਤੀ ਗਈ। ਸੰਨ ੧੮੭੦ ਵਿਚ ਬਾਬਾ ਜੀ ਵਲੋਂ ਇਕ ਮਿਸ਼ਨ ਨਿਪਾਲ ਭੇਜਿਆ ਗਿਆ। ਇਹ ਇਸ ਲਈ, ਕਿ ਜਦੋਂ ਅੰਗਰੇਜ਼ਾਂ ਵਿਰੁਧ ਜਹਾਦ ਖੜਾ ਕੀਤਾ ਜਾਵੇ ਉਦੋਂ ਕਾਬਲ ਰੂਸ ਤੇ ਨੇਪਾਲ ਆਦਿ ਦੇਸ਼ਾਂ ਤੋਂ ਫੌਜੀ ਸਹਾਇਤਾ ਪ੍ਰਾਪਤ ਕੀਤੀ ਜਾ ਸਕੇ।

ਇਨੀਂ ਦਿਨੀਂ ਸੁਆਮੀ ਰਾਮ ਦਾਸ ਨਾਂ ਦਾ ਦੇਸ਼ਭਗਤ ਖੁਫੀਆ ਤੌਰ ਤੇ ਭੈਣੀ ਸਾਹਿਬ ਬਾਬਾ ਜੀ ਨੂੰ ਆਕੇ ਮਿਲਿਆ। ਕਾਫੀ ਦੇਰ ਇਹਨਾਂ ਦੋਹਾਂ ਦੇਸ਼ ਭਗਤਾਂ ਦਾ ਦੇਸ਼ ਦੀ ਮੌਜੂਦਾ ਹਾਲਤ ਬਾਰੇ ਵਿਚਾਰ ਵਟਾਂਦਰਾ ਹੁੰਦਾ ਰਿਹਾ। ਸਵਾਮੀ ਜੀ ਨੇ ਬਾਬਾ ਜੀ ਨੂੰ ਆਪਣੇ ਮਿਸ਼ਨ ਵਿਚ ਪੂਰੀ ਤਰ੍ਹਾਂ ਜੁਝਣ ਦਾ ਸੁਝਾ ਦਿਤਾ ਤੇ ਨਾਲ ਹੀ ਦਸਿਆ ਕਿ ਉਹ ਆਪ ਇਸੇ ਕਾਰਜ ਲਈ ਰੂਸ ਜਾ ਰਿਹਾ ਹੈ, ਉਥੋਂ ਦੀ ਸਰਕਾਰ ਨਾਲ ਸੰਪਰਕ ਪੈਦਾ ਕਰਕੇ ਅੰਗਰੇਜ਼ਾਂ ਨੂੰ ਸਦਾ ਲਈ ਭਾਰਤ 'ਚੋਂ ਕਢ ਦੇਣ ਲਈ ਆਖਰੀ ਲੜਾਈ ਲੜੀ ਜਾਵੇਗੀ। ਬਾਬਾ ਜੀ ਨੇ ਸਵਾਮੀ ਜੀ ਨੂੰ ਆਪਣੇ ਮਿਸ਼ਨ ਵਿਚ ਸਫਲ ਹੋਣ ਲਈ ਅਸ਼ੀਰਵਾਦ ਦਿਤੀ। ਇਸ ਪਿਛੋਂ ਸਵਾਮੀ ਜੀ ਉਥੋਂ ਅਲੋਪ ਹੋ ਗਏ।

ਅਰੰਭ ਵਿਚ ਇਸ ਲਹਿਰ ਵਿਚ ਹਿੰਦੂ ਸਿਖ ਮੁਸਲਮਾਣ ਸਭ ਫਿਰਕਿਆਂ ਦੇ ਲੋਕ ਸ਼ਾਮਲ ਹੋ ਸਕਦੇ ਸਨ। ਬਾਬਾ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਨੂੰ ਬੜੇ ਉਤਮ ਅਸੂਲ ਅਪਨਾਣ ਦਾ ਉਪਦੇਸ਼ ਦਿਤਾ। ਉਹਨਾਂ ਅਨੁਸਾਰ "ਇਕ ਰਬ ਨੂੰ ਮੰਨਣਾ ਕਿਸੇ ਫਿਰਕੇ ਵਿਚ ਭਿੰਨ ਭੇਦ ਨਹੀਂ ਸਮਝਣਾ ਬੁਤ ਪੂਜਾ ਦੀ ਮਨਾਹੀ, ਆਪਣੀ ਡੋਰੀ ਇਕੋ ਪ੍ਰਮਾਤਮਾ ਤੇ ਰਖਣੀ ਜ਼ਰੂਰੀ ਹੈ, ਝੂਠ ਬੋਲਣਾ, ਚੋਰੀ ਕਰਨੀ, ਪਰਾਈ ਇਸਤਰੀ ਵਲ ਬੁਰੀ ਨਜ਼ਰ ਨਾਲ ਵੇਖਣਾ ਮਹਾਂ ਪਾਪ ਹੈ। ਧੀਆਂ ਵੇਚਣੀਆਂ ਤੇ ਨਸ਼ਿਆਂ ਦੇ ਸੇਵਨ ਤੋਂ ਉਹਨਾਂ ਮਨਾ ਕੀਤਾ। ਉਹਨਾਂ ਕਿਹਾ, "ਦਾਨ ਤੇ ਗੁਜ਼ਾਰਾ ਕਰਨਾ ਬਿਲਕੁਲ ਅਯੋਗ ਹੈ, ਕਿਰਤ ਕਮਾਈ ਕਰੋ ਤੇ ਵੰਡ ਕੇ ਛਕੋ। ਸਵੇਰੇ ਪਹਿਰ ਰਾਤ ਰਹਿੰਦੀ ਉਠੋ। ਇਸ਼ਨਾਨ ਕਰੋ ਤੇ ਪ੍ਰਭੂ ਭਗਤੀ ਵਿਚ ਮਗਨ ਹੋ ਜਾਉ"। ਇਹਨਾਂ ਉਤਮ ਨਿਯਮਾਂ ਤੇ ਚਲਣ ਲਈ ਬਾਬਾ ਰਾਮ ਸਿੰਘ ਨੇ ਆਪਣਾ ਪੂਰਾ ਜ਼ੋਰ ਲਗਾਇਆ ਤੇ ਅੰਤ ਉਹ ਮੰਤਵ ਵਿਚ ਸਫਲ ਹੋ ਕੇ ਰਹੇ।

ਅੰਗਰੇਜ਼ਾਂ ਨੇ ਪੰਜਾਬ ਦਾ ਰਾਜ ਹਥਿਆਣ ਮਗਰੋਂ ਗਊ ਕਸ਼ੀ ਨੂੰ ਖੂਬ ਸ਼ਹਿ ਦਿਤੀ। ਹਿੰਦੂ ਸਿਖ ਗਊ ਦਾ ਬੜਾ ਸਤਿਕਾਰ ਕਰਦੇ ਸਨ, ਤੇ ਗਊ ਰਖਿਆ ਦੇ ਕਟੜ ਹਾਮੀ ਸਨ ਪਰ ਅੰਗਰੇਜ਼ਾਂ ਨੇ ਦਰਬਾਰ ਸਾਹਿਬ (ਅੰਮ੍ਰਿਤਸਰ) ਦੇ ਨੇੜੇ ਹੀ ਗਊ ਕਸ਼ੀ ਲਈ ਬੁਚੜਖਾਨੇ ਖੁਲਾ ਦਿਤੇ ਸਨ, ਜੋ ਹਿੰਦੂ ਸਿਖਾਂ ਨੂੰ ਬੁਰੀ ਤਰ੍ਹਾਂ ਰੜਕਦੇ ਸਨ।

ਇਨੀਂ ਦਿਨੀਂ ਕੁਝ ਨਾਮਧਾਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨ ਕਰਨ ਮਗਰੋਂ ਬਜ਼ਾਰੋਂ ਲੰਘ ਰਹੇ ਸਨ ਤਾਂ ਉਹਨਾਂ ਨੂੰ ਪਤਾ ਲਗਾ ਕਿ ਬੁਚੜ ਲੋਕ ਖੁਲੀ ਡੁਲੀ ਗਊ ਹਤਿਆ ਕਰਦੇ ਹਨ ਤੇ ਇਥੋਂ ਦੇ ਹਿੰਦੂਆਂ ਦੇ ਧਾਰਮਕ ਜਜ਼ਬਿਆਂ ਨਾਲ ਖੇਡਦੇ ਹਨ। ਨਾਮਧਾਰੀ ਗਊ ਰਖਯਕ ਸਨ। ਜਦ ਉਹਨਾਂ ਇਹ ਗਲ ਸੁਣੀ, ਤਾਂ ਉਹਨਾਂ ਨੇ ਰਾਤੀਂ ਬੁਚੜਾਂ ਨੂੰ ਕਤਲ ਕਰ ਦਿਤਾ ਤੇ ਆਪ ਸਿਧੇ ਭੈਣੀ ਸਾਹਿਬ ਆਣ ਪਹੁੰਚੇ।

ਇਸ ਸਬੰਧ ਵਿਚ ਅੰਮ੍ਰਿਤਸਰ ਦੇ ਕਈ ਹਿੰਦੂ ਫੜੇ ਗਏ। ਜਦੋਂ ਇਸ ਗਲ ਦਾ ਬਾਬਾ ਜੀ ਨੂੰ ਪਤਾ ਲਗਾ, ਤਾਂ ਉਹਨਾਂ ਨਾਮਧਾਰੀਆਂ ਨੂੰ ਹੁਕਮ ਦਿਤਾ, ਕਿ ਉਹ ਆਪਣਾ ਆਪ ਪੁਲਸ ਦੇ ਹਵਾਲੇ ਕਰ ਦੇਣ। ਨਾਮਧਾਰੀਆਂ ਨੇ ਬਾਬਾ ਜੀ ਦੇ ਹੁਕਮ ਤੇ ਫੁਲ ਚੜ੍ਹਾਂਦਿਆਂ ਹੋਇਆਂ ਨੇ ਆਪਣੇ ਆਪ ਨੂੰ ਪੁਲਸ ਦੇ ਹਵਾਲੇ ਕਰ ਦਿਤਾ। ਉਹਨਾਂ ਨੇ ਬੁਚੜਾਂ ਦੇ

ਕਤਲ ਦਾ ਇਕਬਾਲ ਕਰ ਲਿਆ । ਸੋ ਬੁਚੜਾਂ ਦੇ ਕਤਲ ਦੇ ਸਬੰਧ ਵਿਚ ਗਰਿਫਤਾਰ ਕੀਤੇ ਗਏ ਹਿੰਦੂ ਰਿਹਾ ਕਰ ਦਿਤੇ ਗਏ । ਨਾਮਧਾਰੀਆਂ ਵਿਰੁਧ ਮੁਕਦਮਾ ਚਲਿਆ ਤੇ ਉਹ ਸੰਨ ੧੮੭੧ ਵਿਚ ਅੰਮ੍ਰਿਤਸਰ ਵਿਚ ਫਾਂਸੀ ਚੜ ਗਏ । ਇਸੇ ਤਰ੍ਹਾਂ ਦਾ ਵਾਕਿਆ ਫਿਰੋਜ਼ਪੁਰ ਤੇ ਰਾਏਕੋਟ ਆਦਿ ਥਾਵਾਂ ਤੇ ਵੀ ਹੋਇਆ, ਉਥੇ ਵੀ ਕਈ ਨਾਮਧਾਰੀਆਂ ਇਸੇ ਜੁਰਮ ਵਿਚ ਫਾਂਸੀ ਦੇ ਰਸੇ ਨੂੰ ਚੁੰਮਿਆਂ । ਇਹਨਾਂ ਫਾਂਸੀਆਂ ਨਾਲ ਲੋਕੀਂ ਹੋਰ ਵੀ ਭੜਕ ਉਠੇ ਤੇ ਉਹ ਆਪਣੇ ਸ਼ਹੀਦਾਂ ਦਾ ਬਦਲਾ ਲੈਣ ਲਈ ਤਿਆਰ ਹੋ ਗਏ ।

ਜਨਵਰੀ ੧੮੭੨ ਈ: ਦੇ ਮਾਘੀ ਦੇ ਮੇਲੇ ਪੁਰ ਭੈਣੀ ਸਾਹਿਬ ਵਿਚ ਇਕ ਬੜਾ ਭਾਰੀ ਦੀਵਾਨ ਸਜਿਆ । ਇਸ ਸਮੇਂ ਇਕ ਨਾਮਧਾਰੀ ਮਲੇਰ ਕੋਟਲਿਉਂ ਲੰਘ ਕੇ ਮਾਘੀ ਦੇ ਮੇਲੇ ਤੇ ਭੈਣੀ ਸਾਹਿਬ ਜਾ ਰਿਹਾ ਸੀ ਕਿ ਇਕ ਮੁਸਲਮਾਨ ਨਾਲ ਉਸ ਦਾ ਝਗੜਾ ਹੋ ਗਿਆ । ਉਥੇ ਬਹੁਤ ਸਾਰੇ ਲੋਕ ਇਕੱਠੇ ਹੋ ਗਏ ਜਿਹਨਾਂ ਉਸ ਨਾਮਧਾਰੀ ਨੂੰ ਖੂਬ ਕੁੱਟਿਆ । ਫਿਰ ਉਸ ਸਾਹਮਣੇ ਇਕ ਬਲਦ ਕਤਲ ਕੀਤਾ ਗਿਆ । ਨਾਮਧਾਰੀ ਰੋਂਦਾ ਧੋਂਦਾ ਭੈਣੀ ਸਾਹਿਬ ਪੁਜਿਆ, ਤੇ ਭਰੇ ਦੀਵਾਨ ਵਿਚ ਆਪਣੀ ਹੱਡਬੀਤੀ ਸੁਣਾਈ । ਲੋਕੀ ਇਕਦਮ ਭੜਕ ਉਠੇ, ਉਹ ਉਸੇ ਵਕਤ ਇਸ ਬੇਇਜ਼ਤੀ ਦਾ ਬਦਲਾ ਲੈਣਾ ਚਾਹੁੰਦੇ ਸਨ । ਸੋ ੧੫੦ ਨਾਮਧਾਰੀ ਗੁਰਮਤਾ ਸੋਧ ਕੇ ਮਰਨ ਮਾਰਨ ਲਈ ਤਿਆਰ ਹੋ ਗਏ । ਉਹ ਮਲੇਰਕੋਟਲੇ ਤੇ ਹਮਲਾ ਕਰ ਕੇ ਉਥੋਂ ਦੇ ਖਜ਼ਾਨੇ ਅਤੇ ਹਥਿਆਰਾਂ ਨੂੰ ਕਾਬੂ ਕਰ, ਆਪਣੀ ਤਾਕਤ ਨੂੰ ਪਕਿਆਂ ਕਰਕੇ ਅੰਗਰੇਜ਼ਾਂ ਨਾਲ ਟੱਕਰ ਲੈਣਾ ਚਾਹੁੰਦੇ ਸਨ ।

ਦੂਜੇ ਪਾਸੇ ਬਾਬਾ ਰਾਮ ਸਿੰਘ ਜੀ ਇਸ ਸਮੇਂ ਕੋਈ ਕਦਮ ਪੁਟਣ ਲਈ ਤਿਆਰ ਨਹੀਂ ਸਨ । ਉਹ ਪੂਰੀ ਤਰ੍ਹਾਂ ਤਿਆਰ ਹੋ ਕੇ ਆਪਣੀ ਸਾਰੀ ਤਾਕਤ ਅੰਗਰੇਜ਼ਾ ਵਿਰੁਧ ਵਰਤਣਾ ਚਾਹੁੰਦੇ ਸਨ, ਸੋ ਉਨ੍ਹਾਂ ਨੇ ਨਾਮਧਾਰੀਆਂ ਨੂੰ ਰੋਕਣ ਦਾ ਯਤਨ ਕੀਤਾ । ਪਰ ਲੋਕੀਂ ਕਾਫੀ ਭੜਕ ਚੁਕੇ ਸਨ ਤੇ ਉਹ ਹੁਣੇ ਕੁਝ ਕਰ ਕੇ ਦਸਣਾ ਚਾਹੁੰਦੇ ਸਨ । ਅਖੀਰ ਇਕ ਸੌ ਪੰਜਾਹ ਨਾਮਧਾਰੀਆਂ ਦਾ ਜਥਾ ਮਲੇਰਕੋਟਲੇ ਵਲ ਰਵਾਨਾ ਹੋ ਗਿਆ । ਬਾਬਾ ਰਾਮ ਸਿੰਘ ਦੇ ਆਖੇ ਜਦ ਕਿਸੇ ਤਰ੍ਹਾਂ ਵੀ ਇਹ ਨਾਮਧਾਰੀ ਨਾ ਲਗੇ ਤਾਂ ਉਨ੍ਹਾਂ ਪੁਲਸ ਨੂੰ ਖਬਰ ਕਰ ਦਿਤੀ, ਕਿ ਇਹ ਲੋਕ ਆਪਣੀ ਮਰਜ਼ੀ ਨਾਲ ਮਲੇਰ ਕੋਟਲੇ ਵਲ ਜਾ ਰਹੇ ਹਨ, ਜੇ ਇਨ੍ਹਾਂ ਕੋਈ ਕਾਰਾ ਕਰ ਦਿਤਾ ਤਾਂ ਸਾਡੀ ਜ਼ਿੰਮੇਵਾਰੀ ਨਹੀਂ ਹੋਵੇਗੀ ।

ਇਸ ਤਰ੍ਹਾਂ ੧੩ ਜਨਵਰੀ ਨੂੰ ਇਸ ਜੱਥੇ ਨੇ ਭੈਣੀ ਸਾਹਿਬ ਤੋਂ ਰਵਾਨਾ ਹੋ ਕੇ ਰਾਤ ਰਬੋਂ ਪਿੰਡ ਜਾ ਮਕਾਮ ਕੀਤਾ । ੧੪ ਜਨਵਰੀ ਦੀ ਸ਼ਾਮ ਨੂੰ ਜਥੇ ਨੇ ਮਲੌਦ ਦੇ ਕਿਲੇ ਤੇ ਹੱਲਾ ਬੋਲ ਦਿਤਾ । ਜਥੇ ਦਾ ਵਿਚਾਰ ਸੀ ਕਿ ਮਲੌਦ ਦੇ ਸਰਦਾਰਾਂ ਨੂੰ ਨਾਲ ਲੈ ਕੇ ਤੇ ਕਿਲ੍ਹੇ ਦਾ ਹਥਿਆਰ ਅਤੇ ਸਿਕਾ ਬਰੂਦ ਕਾਬੂ ਕਰ ਉਹ ਅਗੇ ਵਧਣਗੇ, ਪਰ ਸਰਦਾਰਾਂ ਨੇ ਉਨ੍ਹਾਂ ਦਾ ਸਾਥ ਦੇਣੋਂ ਇਨਕਾਰ ਕਰ ਦਿਤਾ ।

ਇਸ ਜਥੇ ਦਾ ਆਗੂ ਸ: ਹੀਰਾ ਸਿੰਘ ਸਕਰੌਦੀ (ਪਟਿਆਲਾ) ਸੀ ਉਸ ਨੇ ਜਥੇ ਦੇ ਮੈਂਬਰਾਂ ਨੂੰ ਅਗਲੀ ਮੁਹਿੰਮ ਵਿਉਂਤ ਤੋਂ ਜਾਣੂ ਕਰਾਇਆ ਤਾਂ ਜਥਾ ਕਿਲ੍ਹੇ ਤੇ ਇਕ ਦਮ ਟੁੱਟ ਪਿਆ । ਉਥੋਂ ਕੁਝ ਘੋੜੇ, ਇਕ ਤੋਪ ਤੇ ਬਹੁਤ ਸਾਰੇ ਹਥਿਆਰ ਕਾਬੂ ਕਰਕੇ ਜਥਾ ਅਗੇ ਵਧਿਆ । ਇਸ ਪਹਿਲੀ ਲੜਾਈ ਵਿਚ ਦੋ ਨਾਮਧਾਰੀ ਤੇ ਦੋ ਮਲੌਦ ਵਾਸੀ ਮਾਰੇ ਗਏ । ੧੫ ਜਨਵਰੀ ਸਵੇਰੇ ਸਤ ਵਜੇ ਜਥਾ ਮਲੇਰ ਕੋਟਲੇ ਜਾ ਪੁਜਾ । ਮਲੇਰ ਕੋਟਲੇ, ਜਥੇ ਦੇ ਹਮਲੇ ਦੀ ਖਬਰ ਪਹਿਲਾਂ ਹੀ ਪਹੁੰਚ ਚੁਕੀ ਸੀ । ਸੋ ਰਿਆਸਤੀ ਫੌਜ ਅਗੇ ਤਿਆਰ ਖੜੀ ਸੀ ।

ਜਦੋਂ ਇਸ ਜਥੇ ਨੇ ਜੈਕਾਰਾ ਛਡ ਕੇ ਹਮਲਾ ਕੀਤਾ ਤਾਂ ਪਹਿਲੇ ਹਲੇ ਨਾਲ ਹੀ ਰਿਆਸਤੀ ਪੁਲਸ ਤੇ ਫੌਜਾਂ ਦਾ ਹੌਂਸਲਾ ਟੁਟ ਗਿਆ, ਤੇ ਉਹ ਜਥੇ ਦੇ ਰਾਹ ਚੋਂ ਹਟ ਗਈ । ਜਥਾ ਬਿਨਾ ਰੁਕਾਵਟ ਦੇ ਨਵਾਬ ਦੇ ਮਹੱਲ ਤੀਕ ਜਾ ਪੁਜਾ । ਅਗੇ ਕੁਝ ਹੋਰ ਫੌਜ ਖੜੋਤੀ ਸੀ, ਪਰ ਉਹ ਵੀ ਹੌਂਸਲਾ ਛਡ ਬੈਠੀ । ਸੋ ਜਥੇ ਨੇ ਖਜ਼ਾਨੇ ਨੂੰ ਜਾ ਘੇਰਿਆ । ਉਸ ਨੇ ਖਜ਼ਾਨੇ ਦਾ ਦਰਵਾਜ਼ਾ ਭੰਨਣਾ ਸ਼ੁਰੂ ਕੀਤਾ ਤੇ ਇਸ ਕੰਮ ਵਿਚ ਉਨ੍ਹਾਂ ਦਾ ਬਹੁਤ ਸਾਰਾ ਵਕਤ ਬਰਬਾਦ ਹੋ ਗਿਆ । ਅਖੀਰ ਬਹੁਤੀ ਨਿਰਾਸਤਾ ਉਦੋਂ ਹੋਈ, ਜਦੋਂ ਉਨ੍ਹਾਂ ਨੂੰ ਪਤਾ ਲਗਾ ਕਿ ਉਹ ਗਲਤ ਦਰਵਾਜ਼ਾ ਤੋੜਦੇ ਰਹੇ ਹਨ ।

ਉਧਰ ਰਿਆਸਤੀ ਫੌਜ ਨੂੰ ਪੂਰੀ ਤਿਆਰੀ ਦਾ ਸਮਾਂ ਮਿਲ ਗਿਆ। ਉਹ ਜਥੇ ਤੇ ਦੁਬਾਰਾ ਆਣ ਪਈ, ਜਿਸ ਕਰਕੇ ਉਨ੍ਹਾਂ ਨੂੰ ਸ਼ਹਿਰੋਂ ਨਿਕਲਣਾ ਪਿਆ । ਹੁਣ ਅਗੇ ਅਗੇ ਜਥਾ ਸੀ ਤੇ ਪਿਛੇ ਪਿਛੇ ਮਲੇਰ ਕੋਟਲੇ ਦੀ ਫੌਜ ਸੀ । ਇਸ ਲੜਾਈ ਵਿਚ ਸਤ ਨਾਮਧਾਰੀ ਮਾਰੇ ਗਏ ਤੇ ਇੰਨੇ ਕੁ ਹੀ ਰਿਆਸਤੀ ਫੌਜ ਦੇ ਸਿਪਾਹੀ ਮੌਤ ਦੇ ਘਾਟ ਉਤਰੇ । ਨਾਮਧਾਰੀ ਕੁਝ ਹਥਿਆਰ ਤੇ ਘੋੜੇ ਕਾਬੂ ਕਰ ਸ਼ਹਿਰੋਂ ਨਿਕਲ ਤੁਰੇ । ਰਿਆਸਤੀ ਫੌਜ ਨਾਮਧਾਰੀਆਂ ਦਾ ਪਿਛਾ ਕਰਦੀ ਆ ਰਹੀ ਸੀ । ਨਾਮਧਾਰੀ ਫੌਜ ਦਾ ਮੁਕਾਬਲਾ ਕਰਦੇ ਜਾ ਰਹੇ ਸਨ ਤੇ ਆਪਣੇ ਜ਼ਖਮੀ ਵੀ ਚੁਕੀ ਜਾ ਰਹੇ ਸਨ । ਹੁਣ ਮੁਕਾਬਲਾ ਗਿਣਤੀ ਦੇ ਨਾਮਧਾਰੀਆਂ ਤੇ ਹਜ਼ਾਰਾਂ ਨਵੀਨ ਹਥਿਆਰਾਂ ਨਾਲ ਲੈਸ ਫੌਜੀਆਂ ਵਿਚਕਾਰ ਸੀ । ਨਾਮਧਾਰੀ ਪਿਛੇ ਹਟਦੇ ਹਟਦੇ ਰਿਆਸਤ ਮਲੇਰ ਕੋਟਲੇ ਦੀ ਹਦ ਟਪ, ਰਿਆਸਤ ਪਟਿਆਲਾ ਦੇ ਪਿੰਡ ਰੜ ਵਿਚ ਆ ਪੁਜੇ ਤੇ ਇਥੇ ਜੰਗਲ ਵਿਚ ਅਲੋਪ ਹੋ ਗਏ ।

ਸ਼ੇਰਪੁਰ ਦੇ ਨਾਜ਼ਮ ਨੂੰ ਨਾਮਧਾਰੀਆਂ ਦੇ ਹੱਲੇ ਦੀ ਇਤਲਾਹ ਮਿਲ ਗਈ ਸੀ। ਉਧਰ ਉਸ ਨੇ ਪੂਰੀ ਤਰ੍ਹਾਂ ਫੌਜ ਤਿਆਰ ਕਰ ਲਈ ਸੀ। ਸੋ ਹੁਣ ਥੱਕੇ ਟੁਟੇ, ਤੇ ਜ਼ਖਮਾਂ ਨਾਲ ਚੂਰ ਚੂਰ ਹੋਏ, ਭੁਖੇ ਪਿਆਸੇ ਨਾਮਧਾਰੀਆਂ ਪੁਰ ਨਾਜ਼ਮ ਦੀ ਫੌਜ ਟੁਟ ਕੇ ਪੈ ਗਈ। ਨਾਮਧਾਰੀ ਚੁਪਾਸਿਉਂ ਫੌਜੀ ਘੇਰੇ ਵਿਚ ਆ ਗਏ। ਕੋਈ ਚਾਰਾ ਨਾ ਚਲਦਾ ਵੇਖ ਅਖੀਰ ਨਾਮਧਾਰੀਆਂ ਨੇ ਆਪਣਾ ਆਪ ਫੌਜ ਦੇ ਹਵਾਲੇ ਕਰ ਦਿਤਾ। ਫੌਜ ਨੇ ਸਾਰਾ ਜਥਾ ਫੜ ਕੇ ਪਟਿਆਲਾ ਰਿਆਸਤ ਦੇ ਹਵਾਲੇ ਕਰ ਦਿਤਾ। ਇਸ ਫੜੇ ਗਏ ਜਥੇ ਵਿਚ ਇਕ ਤੇਰਾਂ ਕੁ ਸਾਲ ਦਾ ਬੜਾ ਖੂਬਸੂਰਤ ਨਾਮਧਾਰੀ ਬੱਚਾ ਦੋ ਬੀਬੀਆਂ ਅਤੇ ੬੬ ਦੇ ਲਗਪਗ ਮਰਦ ਸਨ।

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਕਾਵਨ ਮਲੇਰ ਕੋਟਲੇ ਪਹੁੰਚ ਗਿਆ। ਮੈਦਾਨ ਵਿਚ ੯ ਤੋਪਾਂ ਗੱਡ ਦਿਤੀਆਂ ਗਈਆਂ ਜਿਨ੍ਹਾਂ ਸਾਮ੍ਹਣੇ ਸਭ ਫੜੇ ਗਏ ਨਾਮਧਾਰੀਆਂ ਨੂੰ ਉਡਾ ਦੇਣ ਦਾ ਪ੍ਰੋਗਰਾਮ ਸੀ। ਇਕ ਇਕ ਨਾਮਧਾਰੀ ਤੋਪ ਸਾਹਮਣੇ ਆਉਂਦਾ ਤੇ ਸਤਿ ਸ੍ਰੀ ਅਕਾਲ ਦਾ ਨਾਹਰਾ ਮਾਰ ਤੋਪ ਅਗੇ ਉਡ ਜਾਂਦਾ। ਅਖੀਰ ਜਦ ਉਸ ੧੩ ਸਾਲ ਦੇ ਨਾਮਧਾਰੀ ਦੀ ਵਾਰੀ ਆਈ, ਤਾਂ ਡਿਪਟੀ ਕਮਿਸ਼ਨਰ ਨੂੰ ਉਸ ਪੁਰ ਤਰਸ ਆ ਗਿਆ। ਉਸ ਨੇ ਨਾਮਧਾਰੀ ਬਚੇ ਨੂੰ ਪਾਸ ਬੁਲਾ ਕੇ ਆਖਿਆ, "ਬੇਟੇ! ਤੂੰ ਇਨ੍ਹਾਂ ਬਾਗੀਆਂ ਦਾ ਸਾਥ ਛਡ ਦੇ, ਤੇਰੀ ਜਾਨ ਬਖਸ਼ੀ ਕਰ ਦਿਆਂਗਾ।" ਉਹ ਬਾਲਕ ਕਾਵਨ ਦੀ ਇਹ ਗਲ ਨਾ ਸਹਾਰ ਸਕਿਆ ਤੇ ਉਛਲ ਕੇ ਉਸ ਦੀ ਦਾਹੜੀ ਫੜ ਲਈ, ਤੇ ਉਦੋਂ ਤਕ ਦਾਹੜੀ ਫੜ ਕੇ ਲਟਕਦਾ ਰਿਹਾ, ਜਦ ਤੀਕ ਉਸ ਦੇ ਹਥ ਨਾ ਵੱਢ ਦਿਤੇ ਗਏ।

ਉਸ ਦਿਨ ੪੯ ਨਾਮਧਾਰੀ ਤੋਪ ਨਾਲ ਉਡਾਏ ਗਏ ਤੇ ਬਾਕੀ ਦੇ ੧੬ ਦੂਜੇ ਦਿਨ।

ਹੈਰਾਨੀ ਦੀ ਗਲ ਕਿ ਇਸ ਵਾਕਿਆ ਦਾ ਬਾਬਾ ਰਾਮ ਸਿੰਘ ਨਾਲ ਕੋਈ ਸਬੰਧ ਨਹੀਂ ਸੀ, ਉਨ੍ਹਾਂ ਨੇ ਵਕਤ ਸਿਰ ਸਰਕਾਰ ਨੂੰ ਇਤਲਾਹ ਦੇ ਕੇ ਆਪਣੇ ਸਿਰ ਕੋਈ ਜ਼ਿੰਮੇਵਾਰੀ ਨਹੀਂ ਸੀ ਰਹਿਣ ਦਿਤੀ। ਪਰ ਅੰਗਰੇਜ਼ੀ ਹਕੂਮਤ ਇਸ ਝਗੜੇ ਨੂੰ ਕੂਕਿਆਂ ਦੀ ਬਗਾਵਤ ਦਾ ਨਾਂ ਦੇ ਕੇ ਸਾਰੀ ਸੰਸਥਾ ਨੂੰ ਕੁਚਲ ਦੇਣਾ ਚਾਹੁੰਦੀ ਸੀ। ਸੋ ਉਸ ਨੇ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਚਾਰ ਸੂਬਿਆਂ ਨੂੰ ੧੭ ਜਨਵਰੀ ੧੮੭੨ ਨੂੰ ਸੰਨ ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ ਅਨੁਸਾਰ ਗ੍ਰਿਫਤਾਰ ਕਰ ਲਿਆ। ਉਨ੍ਹਾਂ ਨੂੰ ਪਹਿਲਾਂ ਅਲਾਹਬਾਦ ਤੇ ਫਿਰ ੧੯ ਮਾਰਚ ੧੮੭੨ ਈ: ਨੂੰ ਰੰਗੂਨ ਜਲਾਵਤਨ ਕਰ ਦਿਤਾ ਗਿਆ।

ਉਪਰੋਕਤ ਘਟਨਾ ਏਨੀ ਛੇਤੀ ਵਾਪਰ ਗਈ ਸੀ ਇਸ ਲਈ ਆਮ ਨਾਮਧਾਰੀਆਂ ਨੂੰ ਕੁਝ ਚਿਰ ਪਿਛੋਂ ਸਾਰੇ ਹਾਲਾਤ ਪਤਾ ਲਗੇ। ਉਨ੍ਹਾਂ ਨੂੰ ਬੜਾ ਦੁਖ ਸੀ ਕਿ ਸਮੇਂ ਸਿਰ ਉਨ੍ਹਾਂ ਨੂੰ ਕਿਉਂ ਇਤਲਾਹ ਨਹੀਂ ਸੀ ਦਿਤੀ ਗਈ। ਜਥੇਬੰਦ ਕੂਕਾ ਬਗਾਵਤ ਕੀਤੀ ਜਾਂਦੀ ਤਾਂ ਅਵੱਸ਼ ਹੀ ਅੰਗਰੇਜ਼ੀ ਹਕੂਮਤ ਦੀਆਂ ਜੜ੍ਹਾਂ ਪੰਜਾਬ ਵਿਚੋਂ ਜ਼ਰੂਰ ਹਿੱਲ ਜਾਂਦੀਆਂ। ਬਾਬਾ ਰਾਮ ਸਿੰਘ ਦੀ ਗ੍ਰਿਫਤਾਰੀ ਦੀ ਖਬਰ ਜਦ ਚੁਪਾਸੀ ਪਸਰ ਗਈ, ਤਾਂ ਸੈਂਕੜੇ ਕੂਕੇ ਘਰ ਬਾਹਰ ਛਡ ਕੇ ਭੈਣੀ ਸਾਹਿਬ ਵਲ ਤੁਰ ਪਏ। ਇਕ ਸੌ ਬਹੱਤਰ ਨਾਮਧਾਰੀਆਂ ਦਾ ਇਕ ਜਥਾ ਸਿਰ ਪੁਰ ਕਫਨੀਆਂ ਬੰਨ੍ਹ ਕੇ ਕਰਨਲ ਵਾਜ਼ਲੀ ਨੂੰ ਜਾ ਮਿਲਿਆ। ਉਸ ਨੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ। ਉਨ੍ਹਾਂ ਚੋਂ ੧੨੦ ਨਾਮਧਾਰੀਆਂ ਨੂੰ ਤਾਂ ਸਮਝਾ ਬੁਝਾ ਕੇ ਵਾਪਸ ਘਰੀਂ ਤੋਰ ਦਿਤਾ ਗਿਆ, ਪਰ ੫੨ ਨਾਮਧਾਰੀ ਘਰ ਘਾਟ ਵੇਚ ਆਏ ਸਨ, ਸੋ ਉਨ੍ਹਾਂ ਵਾਪਸ ਜਾਣੋਂ ਸਾਫ ਇਨਕਾਰ ਕਰ ਦਿਤਾ। ਉਨ੍ਹਾਂ ਨੂੰ ਕੈਦ ਕਰ ਦਿਤਾ ਗਿਆ। ਸਾਰੇ ਪੰਜਾਬ ਵਿਚ ਨਾਮਧਾਰੀਆਂ ਤੇ ਪਾਬੰਦੀਆਂ ਲਾ ਦਿਤੀਆਂ ਗਈਆਂ, ਤੇ ਉਨ੍ਹਾਂ ਦੀ ਪਿੰਡ ਪਿੰਡ ਨਿਗਰਾਨੀ ਹੋਣ ਲਗੀ। ਭੈਣੀ ਸਾਹਿਬ ਆਮ ਲੋਕਾਂ ਦਾ ਆਣਾ ਜਾਣਾ ਬੰਦ ਕਰ ਦਿਤਾ ਗਿਆ।

ਰੰਗੂਨ ਵਿਖੇ ਬਾਬਾ ਜੀ ਨੂੰ ਉਸ ਮਕਾਨ ਵਿਚ ਨਜ਼ਰ-ਬੰਦ ਕਰ ਦਿਤਾ ਗਿਆ, ਜਿਥੇ ਸੰਨ ੧੮੫੭ ਦੇ ਗਦਰ ਮਗਰੋਂ ਆਖਰੀ ਮੁਗਲ ਬਾਦਸ਼ਾਹ ਬਾਹਦਰ ਸ਼ਾਹ ਜ਼ਫਰ ਨੂੰ ਕੈਦ ਰਖਿਆ ਗਿਆ ਸੀ। ਇਧਰ ਨਾਮਧਾਰੀਆਂ ਨੂੰ ਬਾਬਾ ਜੀ ਬਾਰੇ ਇਹ ਵੀ ਪਤਾ ਨਹੀਂ ਸੀ ਕਿ ਉਹ ਦੇਸ ਵਿਚ ਹਨ ਜਾਂ ਦੇਸੋਂ ਬਾਹਰ, ਪਰ ਹੌਲੀ ਹੌਲੀ ਉਨ੍ਹਾਂ ਨੂੰ ਉਨ੍ਹਾਂ ਦੇ ਰੰਗੂਨ ਵਾਸ ਦਾ ਪਤਾ ਚਲ ਗਿਆ। ਅੰਗਰੇਜ਼ੀ ਹਕੂਮਤ ਦੀ ਸਖਤ ਨਿਗਰਾਨੀ ਦੇ ਬਾਵਜੂਦ ਕੁਝ ਮਨਚਲੇ ਨਾਮਧਾਰੀ ਸੈਂਕੜੇ ਮੁਸ਼ਕਲਾਂ ਝਾਗ ਬਰਮਾ ਪੁਜੇ। ਸੋ ਖੁਫੀਆ ਤੌਰ ਤੇ ਬਾਬਾ ਜੀ ਦਾ ਪੰਜਾਬ ਦੇ ਨਾਮਧਾਰੀਆਂ ਤੇ ਦੇਸ਼ ਭਗਤਾਂ ਨਾਲ ਸੰਪਰਕ ਕਾਇਮ ਹੋ ਗਿਆ। ਚਿਠੀ ਪੱਤਰ ਵੀ ਜਾਰੀ ਰਿਹਾ।

ਸਰਕਾਰ ਨੂੰ ਜਦੋਂ ਇਸ ਗਲ ਦੀ ਸੂਹ ਮਿਲੀ ਤਾਂ ਉਸ ਨੇ ਬਾਬਾ ਜੀ ਨੂੰ ੧੮ ਸਤੰਬਰ ਸੰਨ ੧੮੮੦ ਵਿਚ ਮਰਗੋਈ ਵਿਚ ਤਬਦੀਲ ਕਰ ਦਿਤਾ, ਫਿਰ ਵੀ ਰੂਸ ਤੇ ਨੀਪਾਲ ਆਦ ਮੁਲਕਾਂ ਨਾਲ ਨਾਮਧਾਰੀ ਨੇਤਾਵਾਂ ਦੀ ਗਲਬਾਤ ਦੀ ਖਬਰ ਆਪ ਨੂੰ ਬਾਕਾਇਦਾ ਪਹੁੰਚਦੀ ਰਹੀ।

ਬਾਬਾ ਰਾਮ ਸਿੰਘ ਜੀ ਇਕ ਮਹਾਨ ਦੇਸ਼ ਭਗਤ ਸਨ। ਜੰਗੇ ਅਜ਼ਾਦੀ ਵਿਚ ਉਨ੍ਹਾਂ ਦੀ ਦੇਣ ਵੀ ਮਹਾਨ ਹੈ। ਅਜ ਸਾਰਾ ਭਾਰਤ ਬਾਬਾ ਜੀ ਤੇ ਉਨ੍ਹਾਂ ਦੇ ਬਹਾਦਰ ਦੇਸ਼ ਭਗਤ ਨਾਮਧਾਰੀਆਂ ਨੂੰ ਬੜੇ ਮਾਣ ਤੇ ਸਤਿਕਾਰ ਨਾਲ ਵੇਖਦਾ ਹੈ।

ਹੁਣ ਵੀ ਨਾਮਧਾਰੀਆਂ ਦਾ ਮੁਖ ਕੇਂਦਰ ਭੈਣੀ ਸਾਹਿਬ ਵਿਖੇ ਹੀ ਹੈ, ਜਿਥੇ ਬਾਬਾ ਜੀ ਦੇ ਉਤਰ ਅਧਿਕਾਰੀ ਮੌਜੂਦਾ ਗਦੀ ਨਸ਼ੀਨ ਬਾਬਾ ਜਗਜੀਤ ਸਿੰਘ ਜੀ ਮਹਾਰਾਜ ਨਿਵਾਸ ਰਖਦੇ ਹਨ। ਅਜ ਵੀ ਸਾਰਾ ਨਾਮਧਾਰੀ ਜਗਤ ਬਾਬਾ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਬੜੀ ਦ੍ਰਿੜਤਾ ਨਾਲ ਚਲ ਰਿਹਾ ਹੈ। ×

ਸੰਪਾਦਕ : ਨਵਾਂ ਸਾਹਿਤ : ਚਾਂਦਨੀ ਚੌਕ ਦਿਲੀ।

ਸ: ਪਿਆਰਾ ਸਿੰਘ ਦਾਤਾ ਪੰਜਾਬੀ ਜਗਤ ਦੇ ਪ੍ਰਸਿਧ ਲੇਖਕ ਅਤੇ ਸੰਪਾਦਕ ਹਨ । ਇਸ ਇਤਿਹਾਸਕ ਲੇਖ ਨੂੰ ਉਹਨਾਂ ਨੇ ਬਹੁਤ ਮਿਹਨਤ ਨਾਲ ਲਿਖਿਆ ਹੈ ਅਤੇ ਅਸੀਂ ਧਨਵਾਦ ਸਹਿਤ ਪ੍ਰਕਾਸ਼ਤ ਕੀਤਾ ਹੈ। ਇਤਿਹਾਸਕ ਵਾਕਿਆਤ ਅਤੇ ਸ਼ਖਸੀਅਤਾਂ ਬਾਰੇ ਨਾਮਧਾਰੀ ਮਤ ਨਾਲੋਂ ਉਨੀ ਇਕੀ ਗਲ ਦਾ ਫਰਕ ਰਹਿ ਜਾਣਾ ਸੁਭਾਵਕ ਹੀ ਹੁੰਦਾ ਹੈ ਅਤੇ ਨਿਤ ਨਵੀਆਂ ਖੋਜਾਂ ਇਤਿਹਾਸ ਦਾ ਬਿਰਤਾਂਤ ਸਦਾ ਇਕ ਵੀ ਨਹੀਂ ਰਹਿਣ ਦੇਂਦੀਆਂ । ਲੇਖਕਾਂ ਦਾ ਦ੍ਰਿਸ਼ਟੀਕੋਣ ਵੀ ਅਪਣਾ ਹੁੰਦਾ ਹੈ। ਦਾਤਾ ਜੀ ਦੇ ਇਸ ਪਾਸੇ ਵਲ ਕਲਮ ਚੁਕਣ ਨੂੰ ਅਸੀਂ ਸਤਿਕਾਰ ਨਾਲ ਵੇਖਦੇ ਹਾਂ।

—ਸੰਪਾਦਕ



# ਕਾਵਿ ਟੁਕੜੀਆਂ

—ਸੁਰਜੀਤ ਸਿੰਘ 'ਅਮਰ'

ਤੂੰ ਹੈਂ ਮੇਰਾ ਦੇਸ਼ ਮੇਰੀ ਜਾਨ ਮੇਰੀ ਜ਼ਿੰਦਗੀ
ਸਹਿ ਨਹੀਂ ਸਕਦੀ ਤੇਰਾ ਅਪਮਾਨ ਮੇਰੀ ਜ਼ਿੰਦਗੀ
ਆਪਣੇ ਧੰਨ ਭਾਗ ਸਮਝਾਂਗਾ ਮੈਂ ਐ ਪਿਆਰੇ ਵਤਨ
ਤੇਰੇ ਲਈ ਹੋ ਜਾਏ ਜੇ ਕੁਰਬਾਨ ਮੇਰੀ ਜ਼ਿੰਦਗੀ

—0—

ਇਸ ਤਰ੍ਹਾਂ ਵਧਦੀ ਗਈ ਜੇਕਰ ਅਬਾਦੀ ਦੇਸ਼ ਦੀ
ਗਮੀ ਦੇ ਅੰਦਰ ਬਦਲ ਜਾਏਗੀ ਸ਼ਾਦੀ ਦੇਸ਼ ਦੀ
'ਭੁਖ ਮਰੀ' ਬੇਰੋਜ਼ਗਾਰੀ ਵੁੱਟ ਜੇ ਏਦਾਂ ਰਹੀ
ਫਿਰ ਕਿਵੇਂ ਕਾਇਮ ਰਹੇਗੀ ਇਹ ਅਜ਼ਾਦੀ ਦੇਸ਼ ਦੀ

—0—

ਏਸ ਬਿਖੜੇ ਵਕਤ ਵਿਚ ਜੋ ਫਰਜ਼ ਨਹੀਂ ਪਹਿਚਾਨਦਾ
ਸਭ ਤੋਂ ਵੱਡਾ ਉਹ ਹੈ ਦੁਸ਼ਮਨ ਮੇਰੇ ਹਿੰਦੋਸਤਾਨ ਦਾ
ਫਿਰਕਾਦਾਰਾਨਾ ਤਸ਼ੱਦਦ ਆਦਮੀਅਤ ਤੇ ਹੈ ਦਾਗ
ਪੀ ਰਿਹਾ ਹੈ ਖੂਨ ਕਿਓਂ ਇਨਸਾਨ ਅਜ ਇਨਸਾਨ ਦਾ

—0—

ਦੇਸ਼ ਵਾਸੀਓ ! ਹਿੰਦ ਬਾਗ ਦੇ ਅੱਜ ਬਣੇ ਹਾਂ ਮਾਲੀ ਆਪਾਂ
ਮਿਹਨਤ ਕਰਕੇ ਇਸ ਥਾਂ ਉੱਤੇ ਲੈ ਆਈਏ ਖੁਸ਼ਹਾਲੀ ਆਪਾਂ
ਜਾਨਾਂ ਵਾਰ ਕੇ ਵੀਰ ਸ਼ਹੀਦਾਂ ਜਿਹੜੀ ਲੈ ਦਿੱਤੀ ਆਜ਼ਾਦੀ
ਰਲ ਮਿਲ ਕੇ ਹੁਣ ਇਸ ਲਾਡੋ ਦੀ ਕਰਨੀ ਹੈ ਰਖਵਾਲੀ ਆਪਾਂ

ਮਾਰਫਤ—ਪੀ.ਐਸ. ਇੰਡਸਟਰੀ
ਪਲਾਟ ਨੰਬਰ ੩
ਸੰਤੋਖਪੁਰਾ, ਜਲੰਧਰ-੪

ਕਵਿਤਾ

# ਸਤਿਗੁਰੂ ਰਾਮ ਸਿੰਘ ਜੀ ਮਹਾਰਾਜ

—ਚਾਨਣ ਲਾਲ 'ਮਾਣਕ' ਆਬਾਦਪੁਰਾ ਜਲੰਧਰ—

ਮਾਰੂ ਰੁੱਤ ਨੇ ਰੁਖਾਂ ਦੇ ਸਿਰਾਂ ਉਤੋਂ
ਜਦੋਂ ਲਾਹ ਲਈਆਂ ਆ ਕੇ ਚੋਲੀਆਂ ਸਨ ।
ਬਾਗ ਲਹਿ-ਲਹਾਂਦੇ ਸੜ ਗਏ ਸਾਰੇ,
ਕਲੀਆਂ ਮਿੱਟੀ 'ਚ ਗਈਆਂ ਮਧੋਲੀਆਂ ਸਨ ।
ਕੱਕਰ ਆਣਕੇ ਪਿਆ ਕਦੂਰਤਾਂ ਦਾ,
ਮੋਈਆਂ ਘੁਗੀਆਂ ਚਿੜੀਆਂ ਮਮੋਲੀਆਂ ਸਨ ।
ਦੁਖੀ ਜਨਤਾ ਭੀ ਸੱਚੀ ਦਰਗਾਹ ਅਗੇ,
ਰੋ ਰੋ ਦਰਦ ਕਹਾਣੀਆਂ ਫੋਲੀਆ ਸਨ ।

ਸੱਚੇ ਦਿਲਾਂ ਦੀ ਸੱਚੀ ਆਵਾਜ਼ ਸੁਣਕੇ,
ਤਾਂ ਫਿਰ ਸੋਚਣਾ ਪਿਆ ਭਗਵਾਨ ਤਾਈਂ ।
ਰਾਮ ਸਿੰਘ ਸਤਿਗੁਰੂ ਦਾ ਪਹਿਨ ਚੋਲਾ,
ਆਕੇ ਤਾਰਿਆ ਡੁਬਦੇ ਜਹਾਨ ਤਾਈਂ ।

ਕਰਨ ਲਈ ਸਤਿਕਾਰ ਮਹਾਰਾਜ ਜੀ ਦਾ,
ਬਦਲੀ ਪੱਤਝੜ ਬਸੰਤ ਬਹਾਰ ਅੰਦਰ ।
ਉਠੇ ਪ੍ਰਿਥਵੀ 'ਚੋਂ ਸੋਮੇ ਸੁੱਚਤਾ ਦੇ,
ਪਿਆਰ ਪਲਮਿਆ ਫੁੱਲ ਤੇ ਖਾਰ ਅੰਦਰ ।
ਵਣ ਤ੍ਰਿਣ ਸਾਰਾ ਝਟ ਮੌਲ ਪਿਆ,
ਜੋਬਨ ਆ ਗਿਆ ਚਿੜੀ ਗੁਟਾਰ ਅੰਦਰ ।
ਗੁੰਗੀ ਹੋਈ ਜ਼ਬਾਨ ਭੀ ਗੁਣ ਗੁਣਾਈ,
ਬਦੀ ਬਦਲ ਗਈ ਨੇਕ ਵਿਚਾਰ ਅੰਦਰ ।

ਚੀਨੀ ਵਾਲੇ ਦੀ ਚੁੰਮਣ ਲਈ ਚਰਨ ਧੂੜੀ,
ਪੱਖ ਬਦਲਿਆ ਹਵਾ ਦੇ ਝੋਲਿਆ ਨੇ ।
ਥਾਂ ਅਪੱਸਰਾਂ ਦੇ ਨਾਚ ਨਚਣੇ ਲਈ,
ਪੱਬ ਚੁਕ ਲਏ ਝਟ ਮਮੋਲਿਆਂ ਨੇ ।

ਚੀਨੀ ਵਾਲੇ ਨੇ ਜਦੋਂ ਇਹ ਚਿੱਤਰ ਡਿੱਠਾ,
ਉਚਾ ਸਾਹ ਭਰਕੇ ਜੰਤਾ ਬੋਲਦੀ ਨਹੀਂ ।
ਟਾਹਣੇ ਫੁੱਟ ਦੇ ਰਾਤ ਦਿਨ ਫੁਟ ਰਹੇ ਨੇ,
ਏਕਾ ਲੰਘਦਾ ਕਿਸੇ ਦੇ ਕੋਲ ਦੀ ਨਹੀਂ ।
ਨਾ ਕੋਈ ਪਾਰਖੂ ਢੂੰਡਿਆਂ ਨਜ਼ਰ ਆਉਂਦਾ,
ਅੱਖਾਂ ਹੁੰਦਿਆਂ ਰੋਲ ਘਚੋਲ ਦੀ ਨਹੀਂ ।

ਡਿਠਾ ਇਹ ਜਦੋਂ ਹੁਕਮਰਾਨ ਟੋਲੀ,
ਪੂਰਾ ਤੋਲ ਇਨਸਾਨ ਦਾ ਤੋਲਦੀ ਨਹੀਂ ।

ਪੱਟੀ ਦਿਲ ਦੀ ਤੇ ਗਏ ਉਕਰੇ ਜੋ,
ਚੋਭ ਕੰਡੇ ਦੀ ਵਾਂਗਰਾਂ ਰੜਕ ਉਠੇ ।
ਹੇਰ ਫੇਰ ਛਲ, ਕਪਟ ਫਰੰਗੀਆਂ ਦੇ,
ਲਾਂਬੂ ਗੁਰਾਂ ਦੇ ਦਿਲ ਵਿਚ ਭੜਕ ਉਠੇ ।

ਘਰ ਦੇ ਮੋਹ ਪਿਆਰ ਨੂੰ ਤਜਕੇ ਤੇ,
ਭੈਣੀ ਸਾਹਿਬ ਡੇਰਾ ਆਕੇ ਮੱਲਿਆ ਸੀ ।
ਭਾਰਤ ਵਾਸੀਆਂ ਤੇ ਹੁੰਦਾ ਜੁਲਮ ਜਿਹੜਾ,
ਸਿਰ ਆਪਣੇ ਤੇ ਸਾਰਾ ਝੱਲਿਆ ਸੀ ।
ਹੁਕਮ ਚਲਦਾ ਗੈਰ ਦਾ ਦੇਸ਼ ਅੰਦਰ,
ਸਤਿਗੁਰਾਂ ਤੋਂ ਗਿਆ ਨਾ ਝਲਿਆ ਸੀ ।
ਏਸ ਗਮ ਦੇ ਵੇਖਕੇ ਜਜ਼ਬਿਆਂ ਨੂੰ,
ਤਖਤ ਉਦੋਂ ਫਰੰਗੀ ਦਾ ਹੱਲਿਆ ਸੀ ।

ਪਦ ਯਾਤਰਾ ਦੀ ਕਰਕੇ ਪਹਿਲ ਉਸਨੇ
ਸਰ ਕੀਤਾ ਸੀ ਮੰਜ਼ਲਾਂ ਭਾਰੀਆਂ ਨੂੰ
ਬੱਚੜ ਮੌਤ ਦੇ ਘਾਟ ਉਤਾਰ ਦਿਤੇ,
ਜੀਵਨ ਬਖਸ਼ਿਆ ਗਊਆਂ ਵਿਚਾਰੀਆਂ ਨੂੰ ।

ਸਤਿਗੁਰ ਰਾਮ ਸਿੰਘ ਨੇ ਜ਼ੁਲਮ ਰੋਕਣੇ ਲਈ,
ਜਿੰਦ ਘੋਲ ਘੁਮਾਣ ਵਿਚ ਪਹਿਲ ਕੀਤੀ ।
ਚਲਦੇ ਹੋਏ ਫ਼ਰਮਾਨ ਫਰੰਗੀਆਂ ਦੇ,
ਰੋਕ ਲਾਣ ਦੇ ਵਿਚ ਹੈ ਪਹਿਲ ਕੀਤੀ ।
ਉਹਨੇ ਗਊ ਗਰੀਬ ਦੇ ਕਾਤਲਾਂ ਨੂੰ
ਜਾਨੋਂ ਮਾਰ ਮੁਕਾਣ ਵਿਚ ਪਹਿਲ ਕੀਤੀ ।
ਨਾਮਧਾਰੀਆਂ ਨੇ ਰੱਸੇ ਫਾਸੀਆਂ ਦੇ
ਗਲੀਂ ਆਪਣੇ ਪਾਣ ਵਿਚ ਪਹਿਲ ਕੀਤੀ ।

ਉਹਦੇ ਬਿਨਾਂ ਫਰੰਗੀ ਵਿਰੁਧ ਪਹਿਲਾਂ
ਝੰਡਾ ਕਿਸੇ ਬਗਾਵਤ ਦਾ ਚੁੱਕਿਆ ਨਹੀਂ ।
ਜ਼ਿਲਾ ਵਤਨ ਭਾਵੇਂ ਕੀਤਾ ਗਿਆ 'ਮਾਣਕ'
ਦੇਸ਼ ਸੇਵਾ ਤੋਂ ਫੇਰ ਭੀ ਰੁੱਕਿਆ ਨਹੀਂ ।

# ਸਤਿਗੁਰੂ ਰਾਮ ਸਿੰਘ ਦੀ ਅਨੰਦਪੁਰ ਯਾਤਰਾ ਹੋਲਾ ੧੮੬੭ ਈ:

ਕਰਾਂਤੀਕਾਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੁਧਾਰਕ ਕਾਰਜਾਂ ਅਤੇ ਅੰਗਰੇਜ਼ੀ ਹਕੂਮਤ ਦੀ ਗੁਲਾਮੀ ਦਾ ਜੂਲ੍ਹਾ ਲਾਹ ਸੁਟਣ ਦੇ ਹੋਕਰੇ ਨੇ ਹਕੂਮਤ ਦੀ ਨੀਂਦ ਹਰਾਮ ਕਰ ਦਿਤੀ ਸੀ। ਆਪ ਜੀ ਨੇ ੧੮੫੭ ਈਸਵੀ ਤੋਂ ੧੮੬੩ ਈਸਵੀ ਤਕ ਪੰਜਾਬ ਵਿਚ ਘੁੰਮ ਫਿਰ ਕੇ ਤੇ ਵਖ ਵਖ ਇਲਾ-ਕਿਆਂ ਦੇ ਦੌਰੇ ਕਰਕੇ ਪੰਜਾਬ ਦੀ ਲੋਕਾਈ ਨੂੰ ਦਸਿਆ ਅਤੇ ਭੈੜੇ ਸਮਾਜਿਕ ਬੁਰਾਈਆਂ ਤੋਂ ਸੁਚੇਤ ਕੀਤਾ ਅਤੇ ਆਜ਼ਾਦ ਹੋਣ ਲਈ ਲਾਮਬੰਦ ਕੀਤਾ। ਪਿੰਡ ਖੋਟੇ ਜਿਲਾ ਫਿਰੋਜ਼ਪੁਰ, ਜਦੋਂ ਆਪ ਜੀ ਨੇ ਸਿਖ ਰਹਿਤ ਮਰਯਾਦ ਅਨੁਸਾਰ ਆਨੰਦ ਕਾਰਜ ਦੀ ਰਸਮ ਸ਼ੁਰੂ ਕੀਤੀ ਤਾਂ ਹਕੂਮਤ ਇਕ ਦਮ ਹਰਕਤ ਵਿਚ ਆ ਗਈ।

ਆਪ ਜੀ ਦੇ ਬਾਹਰ ਜਾਣ ਅਤੇ ਪ੍ਰਚਾਰ ਕਰਨ ਤੇ ਪਾਬੰਦੀ ਲਗਾ ਦਿਤੀ। ਹਕੂਮਤ ਦੇ ਮੁਖਬਰ ਆਪ ਜੀ ਦੇ ਅਗੇ ਪਿਛੇ ਪਰਛਾਵੇਂ ਵਾਂਗ ਰਹਿੰਦੇ ਅਤੇ ਨਾਮਧਾਰੀ ਸਿਖਾਂ ਨੂੰ ਆਪ ਜੀ ਨਾਲ ਮਿਲਣ ਦੀ ਮਨਾਹੀ ਕੀਤੀ ਸੀ। ਇਸ ਤਰ੍ਹਾਂ ਇਹ ਪਾਬੰਦੀ ੧੮੬੩ ਈਸਵੀ ਤੋਂ ੧੮੬੬ ਈਸਵੀ ਤਕ ਲਗੀ ਰਹੀ। ਨਾਮਧਾਰੀ ਕਦੋਂ ਇਹ ਪਾਬੰਦੀਆਂ ਮੰਨਣ ਵਾਲੇ ਸਨ। ਉਹ ਅਵੇਰੇ ਸਵੇਰੇ ਹਕੂਮਤ ਦੀਆਂ ਅੱਖਾਂ 'ਚ ਘੱਟਾ ਪਾਕੇ ਸਤਿਗੁਰਾਂ ਦੇ ਦਰਸ਼ਨ ਕਰਨ ਦੇ ਨਵੇ ਹੁਕਮ ਲੈਕੇ ਤੁਰ ਜਾਂਦੇ। ਜਦੋਂ ਹਕੂਮਤ ਨੇ ਦੇਖਿਆ ਕਿ ਉਹਨਾਂ ਦੀ ਸਖਤੀ ਕੋਈ ਰੰਗ ਨਹੀਂ ਲਿਆ ਰਹੀ ਅਤੇ ਕੂਕੇ ਲਗਾਤਾਰ ਬੇਖੌਫ ਹੋਕੇ ਆਪਣੇ ਗੁਰੂ ਦੇ ਦਰਸ਼ਨ ਕਰ ਰਹੇ ਹਨ ਤਾਂ ਉਹ ਨਰਮ ਹੋਣ ਦੀਆਂ ਸਕੀਮਾਂ ਸੋਚਣ ਲਗੀ।

ਏਧਰ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਹਕੂਮਤ ਦੇ ਖਿਲਾਫ ਸਤਿਆਗ੍ਰਹਿ ਸ਼ੁਰੂ ਕਰ ਦਿਤਾ ਅਤੇ ਸਰਕਾਰ ਤੋਂ ਗੁਰਦੁਆਰਿਆਂ ਦੇ ਦੌਰੇ ਕਰਨ ਦੀ ਇਜਾਜ਼ਤ ਮੰਗੀ ਪਰ ਸਰਕਾਰ ਨੇ ਕੁਝ ਨਾਂਹ ਨੁਕਰ ਕੀਤੀ। ਫਿਰ ਆਪ ਜੀ ਨੇ ਜਨਵਰੀ ੧੮੬੭ ਈਸਵੀ ਵਿਚ ਮੁਕਤਸਰ ਮਾਘੀ ਦੇ ਮੇਲੇ ਤੇ ਜਾਣ ਦੀ ਇਜਾਜ਼ਤ ਮੰਗੀ ਪਰ ਸਰਕਾਰ ਨੇ ਸਾਫ਼ ਇਨ-ਕਾਰ ਕਰ ਦਿਤਾ। ਇਸ ਤੇ ਸਤਿਗੁਰੂ ਜੀ ਨੇ ੧੮੬੭ ਈਸਵੀ ਦਾ ਹੋਲਾ ਪੁਰਬ ਸ੍ਰੀ ਆਨੰਦਪੁਰ ਸਾਹਿਬ ਵਿਖੇ ਮਨਾਉਣ ਦਾ ਐਲਾਨ ਕਰ ਦਿਤਾ ਇਸ ਪੁਰਬ ਬਾਰੇ ਥਾਂ ਥਾਂ ਹੁਕਮਨਾਮੇ ਭੇਜ ਦਿਤੇ।

ਇਹ ਪੁਰਬ ਮਨਾਉਣ ਦੀਆਂ ਖਬਰਾਂ ਸਰਕਾਰ ਤਕ ਵੀ ਪਹੁੰਚ ਗਈਆਂ। ਸਤਿਗੁਰੂ ਜੀ ਨੇ ਸਰਕਾਰ ਨੂੰ ਨਾਂਮਾਤਰ ਦਸਣ ਲਈ ਸੂਬਾ ਲੱਖਾ ਸਿੰਘ ਨੂੰ ੬ ਫਰਵਰੀ ੧੮੬੭ ਈਸਵੀ ਨੂੰ ਲੁਧਿਆਣੇ ਭੇਜਿਆ ਪਰ ਸਰਕਾਰ ਆਗਿਆ ਦੇਣ ਦੇ ਹੱਕ ਵਿਚ ਨਹੀਂ ਸੀ। ਮੇਜਰ ਪਰਕਿਨਜ਼, ਪੁਲਸ ਕਤਤਾਨ ਲੁਧਿਆਣਾ ਦਾ ਵਿਚਾਰ ਸੀ ਕਿ ਮੇਲਾ ਹੋਣ ਦਿਤਾ ਜਾਵੇ ਪਰ ਪਰ ਸਰਕਾਰ ਨਹੀਂ ਸੀ ਮੰਨ ਰਹੀ। ਡਿਪਟੀ ਕਮਿਸ਼ਨਰ ਸੀ. ਪੀ. ਏਲਅਟ ਤੇ ਅਸਿਸਟੈਂਟ ਡਿਪਟੀ ਸੁਪਰਇਨਟੈਂਡੈਂਟ ਪੁਲਿਸ ਲੁਧਿਆਣਾ, ਸ੍ਰੀ ਭੈਣੀ ਸਾਹਿਬ ਸਤਿਗੁਰਾਂ ਕੋਲ ਆਏ ਪਰ ਗੁਰੂ ਜੀ ਦੀ ਹੋਲਾ ਪੁਰਬ ਆਨੰਦਪੁਰ ਸਾਹਿਬ ਮਨਾਉਣ ਦੀ ਦ੍ਰਿੜਤਾ ਨੂੰ ਵੇਖਕੇ ਆਨੰਦਪੁਰ ਸਾਹਿਬ ਜਾਣ ਦੀ ਆਗਿਆ ਦੇ ਦਿਤੀ। ਸਰਕਾਰ ਵਲੋਂ ਇਸ ਮੇਲੇ ਦੀ ਨਿਗਰਾਨੀ ਦਾ ਭਾਰ ਕਰਨਲ ਮੈਕਐਂਡਰੀਊ ਡਿਪਟੀ ਇਨਸਪੈਕਟਰ ਜਨਰਲ ਪੁਲੀਸ ਲਾਹੌਰ ਨੂੰ ਸੌਂਪਿਆ ਗਿਆ। ਕਰਨਲ ਮੈਕ-ਐਂਡਰੀਊ ੧੦ ਮਾਰਚ ੧੮੬੭ ਈਸਵੀ ਨੂੰ ਲਾਹੌਰੋਂ ਚਲਿਆ ਅਤੇ ੧੨ ਮਾਰਚ ਨੂੰ ਉਹ ਜਲੰਧਰ ਪਹੁੰਚਿਆ ਅਤੇ ਮੇਲੇ ਬਾਰੇ ਜਲੰਧਰ ਦੇ ਕਮਿਸ਼ਨਰ ਨਾਲ ਗਲ ਬਾਤ ਕੀਤੀ ਤੇ ਇੰਤਜ਼ਾਮ ਕਰਨ ਲਈ ਇਕ ਡਿਪਟੀ ਇਨਸਪੈਕਰ ਤੇ ੧੦ ਸਿਪਾਹੀ ਨਾਲ ਲਏ। ਉਹ ਸਾਰੇ ਮੁਸਲਮਾਨ ਜਾਂ ਰਾਜਪੂਤ ਸਨ ਤੇ ਸਰਕਾਰ ਦੇ ਵਫ਼ਾਦਾਰ ਨੌਕਰ ਸਨ ਅਤੇ ਫਿਰ ਨਾਲ ਹੀ ਸ਼ੇਰ ਦਿਲ ਰਜਮੈਂਟ ਦਾ ਸਾਬਕ ਕਮਾਂਡਰ ਸਰਦਾਰ ਬਹਾਦਰ ਅਤਰ ਸਿੰਘ ਅਤੇ ਅੰਮ੍ਰਿਤਸਰ ਤੇ ਫਿਰੋਜ਼ ਪੁਰ ਦੇ ਪੁਲਸ ਇਨਸਪੈਕਟਰ ਕੁਤਬ ਖਾਨ ਤੇ ਫਤਹ ਦੀਨ ਖਾਨ ਵੀ ਗਏ। ਇਹ ਅਮਲਾ ਲੈਕੇ ਕਰਨਲ ਮੈਕਐਂਡਰੀਊ ੧੩ ਮਾਰਚ ਨੂੰ ਹੁਸ਼ਿਆਰਪੁਰ ਪਹੁੰਚਾ ਅਤੇ ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਨੂੰ ਮਿਲਿਆ।

ਉਸਨੇ ਪਰਕਿਨਜ਼ ਨਾਲ ਮੇਲੇ ਦੇ ਪ੍ਰਬੰਧ ਬਾਰੇ ਗਲ ਬਾਤ ਕੀਤੀ। ਉਸਨੂੰ ਅਜੇ ਵੀ ਤੌਖਲਾ ਸੀ ਕਿ ਉਸ ਕੋਲ ਇੰਤਜ਼ਾਮ ਲਈ ਬੰਦਿਆਂ ਦੀ ਘਾਟ ਹੈ। ਇਸ ਲਈ ਉਸ ਨੇ ਹੁਸ਼ਿਆਰਪੁਰ ਤੋਂ ਇਕ ਡਿਪਟੀ ਇੰਨਸਪੈਕਟਰ ਅਤੇ ੫੦ ਸਿਪਾਹੀ ਹੋਰ ਲਏ ਅਤੇ ੧੭ ਮਾਰਚ ਨੂੰ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਿਆ ਅਤੇ ਗੁਰਦੁਆਰਾ ਕੇਸ ਗੜ੍ਹ ਸਾਹਿਬ ਤੋਂ ਥੋੜੀ ਦੂਰ ਇਕ ਯੋਗ ਸਥਾਨ ਦੇਖ ਕੇ ਆਪਣੇ ਤੰਬੂ ਲਗਾ ਲਏ। ਸਾਰੇ ਹਾਲਾਤ ਦਾ ਜਾਇਜ਼ਾ ਲਿਆ ਅਤੇ ਯੋਗ ਇੰਤਜ਼ਾਮ ਕਰ ਲਏ। ਫਿਰ ਕੇਸ ਗੜ੍ਹ ਸਾਹਿਬ ਦੇ ਮੁੱਖੀ ਮਹੰਤ ਹਰੀ ਸਿੰਘ ਨੂੰ ਬੁਲਾਇਆ ਗਿਆ। ਮਹੰਤ ਹਰੀ ਸਿੰਘ ਨੇ ਅਰਜ ਕੀਤੀ ਕਿ ਨਾਮਧਾਰੀ, ਗੁਰਦੁਆਰੇ ਤੇ ਕਬਜ਼ਾ ਕਰਨਾ

ਚਹੁੰਦੇ ਹਨ ਇਸ ਲਈ ਉਹਨਾਂ ਨੂੰ ਗੁਰਦੁਆਰੇ ਆਉਣ ਅਤੇ ਦਰਸ਼ਨ ਕਰਨ ਦੀ ਮਨਾਹੀ ਕੀਤੀ ਜਾਵੇ। ਕਰਨਲ ਮੈਂਕਐਂਡਾਂਰੀਉ ਨੇ ਉਸਨੂੰ ਸਮਝਾਇਆ ਕਿ ਜਦੋਂ ਹਿੰਦੂ ਜਾਂ ਮੁਸਲਮਾਨ ਆਕੇ ਮਥਾ ਟੇਕ ਸਕਦੇ ਹਨ ਤਾਂ ਫਿਰ ਨਾਮਧਾਰੀਆਂ ਤੇ ਇਹ ਪਾਬੰਦੀ ਕਿਉਂ ਆਇਦ ਕੀਤੀ ਜਾਵੇ ? ਫਿਰ ਮਹੰਤ ਹਰੀ ਸਿੰਘ ਨੇ ਕਿਹਾ ਕਿ ਨਾਮਧਾਰੀ, ਗੁਰਦੁਆਰੇ ਦੀ ਹੱਦ ਅੰਦਰ ਨੰਗੇ ਸਿਰ ਨਾ ਆਉਣ ਅਤੇ ਨਾ ਹੀ ਜੈਕਾਰੇ ਛਡਣ। ਕਰਨਲ ਮੈਕਐਂਡਰੀਉ ਨੇ ਮਹੰਤ ਨੂੰ ਭਰੋਸਾ ਦਿਵਾਇਆ ਕਿ ਇੰਝ ਨਹੀਂ ਹੋਵੇਗਾ। ਉਸ ਸਮੇਂ ੨੦੦ ਨਿਹੰਗ ਵੀ ਸ੍ਰੀ ਆਨੰਦਪੁਰ ਸਾਹਿਬ ਆਏ ਹੋਏ ਸਨ ਜੋ ਕਿ ਨਾਮਧਾਆਂ ਨੂੰ ਤੰਗ ਕਰਨਾ ਚਾਹੁੰਦੇ ਸਨ।

ਸਤਿਗੁਰਾਂ ਨੇ ਸ੍ਰੀ ਅਨੰਦਪੁਰ ਜਾਣ ਦੀ ਤਿਆਰੀ ਕਰ ਲਈ। ਆਪ ਜੀ ਚੀਨੀ ਘੋੜੀ ਤੇ ਸਵਾਰ ਸਨ ਅਤੇ ਸਾਰੇ ਸੂਬੇ, ਬਾਬਾ ਜੋਤਾ ਸਿੰਘ ਸਮੇਤ ਘੋੜਿਆਂ ਤੇ ਸਵਾਰ ਸਨ। ਉਠਾਂ ਤੇ ਵੀ ਸਵਾਰ ਸਨ ਅਤੇ ਬਾਕੀ ਸੰਗਤ ਗੱਡਿਆਂ ਤੇ ਬੈਠੀ ਅਤੇ ਪੈਦਲ ਚਲੀ ਜਾ ਰਹੀ ਸੀ। ਸਤਿਗੁਰਾਂ ਦੀ ਇਹ ਚੜ੍ਹਤ ਵੇਖਣ ਯੋਗ ਸੀ। ਅਗੇ ਨਿਗਾਰਚੀ ਨਗਾਰਿਆਂ ਤੇ ਦੋਹਰੀਆਂ ਚੋਹਰੀਆਂ ਚੋਟਾਂ ਲਗਾ ਰਹੇ ਸਨ। ਉਹਨਾਂ ਦੇ ਪਿੱਛੇ ਪੈਦਲ ਨਿਸ਼ਾਨਚੀ ਕੌਮੀ ਝੰਡੇ ਝੁਲਾਂਦੇ ਤੁਰੇ ਜਾ ਰਹੇ ਸਨ। ਉਹਨਾਂ ਤੋਂ ਪਿਛੇ ਸੰਗਤਾਂ ਢੋਲਕਾਂ ਛੈਣਿਆਂ ਨਾਲ ਮਸਤਾਨੀਆਂ ਹੋਈਆਂ ਗੁੰਜਾਰਾਂ ਪਾਂਦੀਆਂ ਸ਼ਬਦ ਪੜ੍ਹਦੀਆਂ ਚਲੀਆਂ ਜਾ ਰਹੀਆਂ ਸਨ। ਸਤਿਗੁਰਾਂ ਨੇ ਪਹਿਲਾ ਪੜਾਅ ਖਮਾਣੋਂ ਵਿਖੇ ਕੀਤਾ। " ਸਤਿਗੁਰ ਬਿਲਾਸ" ਵਿਚ ਵਿਚ ਇਸ ਯਾਤਰਾ ਦਾ ਹਾਲ ਇਸ ਪ੍ਰਕਾਰ ਦਿਤਾ:- ਹੈ:-

"ਪੈਹਲੇ ਦਿਨ ਟੁਰੇ ਤਾਂ ਖਮਾਣੋਂ ਜਾਇ ਰਹੇ, ਉਥੇ ਸਰਦਾਰਾਂ ਨੇ ਬੜੇ ਪਰੇਮ ਨਾਲ ਸੰਗਤਾਂ ਦੀ ਸੇਵਾ ਕੀਤੀ। ਸ: ਪ੍ਰਤਾਪ ਸਿੰਘ ਜੀ ਨੇ ੩੦੦ ਰੁਪਿਆ ਥਾਲੀ ਮੇਂ ਭੇਟ ਧਰੇ। ਰੁਮਾਲ ਉਤਾਰਿਆ ਅਤੇ ਬਚਨ ਕੀਤਾ, ਏਨੇ ਰੁਪਏ ਕਾਸਨੂੰ ਲਿਆਵਣੇ ਸੀ। ਕੈਹਣ ਲਗਾ ਜੀ ਅਜੇ ਤਾਂ ਹੋਰ ਲਿਆਵਣ ਦਾ ਸੰਕਲਪ ਸੀ। ਇਸ ਤੋਂ ਤੇ ਮੈਂ ਜਿਆਦਾ ਸ਼ਰਾਬ ਪੀ ਜਾਂਦਾ ਸੀ ਪਰ ਹੁਣ ਤੁਹਾਡੀ ਕਿਰਪਾ ਹੋ ਗਈ ਹੈ। ਦੀਵਾਨ ਲਗਾ ਅਤੇ ਕਿਤਨੇ ਹੀ ਸਿੰਘ ਸਜੇ ਅੰਮ੍ਰਿਤ ਛਕ ਕੇ, ਅਗੇ ਭੋਜੋ ਮਾਜਰੇ ਜਾਇ ਪੜਾਉ ਕੀਤਾ, ਏਥੇ ਬ੍ਰਹਿਮਣ ਸਿੰਘ ਸਜੇ।

ਰੋਪੜ ਵਿਚੋਂ ਲੰਘ ਕੇ ਕੀਰਤਪੁਰ ਗਏ, ਬਾਬੇ ਗੁਰਦਿਤੇ ਜੀ ਦੇ ਗੁਰਦਵਾਰੇ ਦੇ ਪੌੜਾਂ ਅਗੇ ਬਾਗ ਮੇ ਡੇਰਾ ਕੀਤਾ। ਸੰਗਤ ਨਾਲ ਬਾਗ ਭਰ ਗਿਆ।"

ਇਸ ਪ੍ਰਕਾਰ ਸਤਿਗੁਰ ਜੀ ੧੯ ਮਾਰਚ ੧੮੬੭ ਈਸਵੀ ਨੂੰ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਸਰਕਾਰੀ ਰਿਪੋਰਟਾਂ ਅਨੁਸਾਰ ਉਸ ਸਮੇਂ ਆਪ ਜੀ ਨਾਲ ੨੦ ਘੋੜ ਸਵਾਰ ਸਨ। ਜਦੋਂ ਆਪ ਜੀ ਕੀਰਤਨ ਦੀਆ ਗੁੰਜਾਰਾਂ ਪਾਉਂਦੇ ਹੋਏ ਪੋਲੀਸ ਦੇ ਕੈਂਪ ਕੋਲੋਂ ਲੰਘਣ ਲਗੇ ਤਾਂ ਤੰਬੂ 'ਚੋਂ ਕਰਨਲ ਮੈਕਐਂਡਰੀਉ ਨਿਕਲਿਆ ਅਤੇ ਬੜੇ ਅਦਬ ਨਾਲ ਸਤਿਗੁਰਾਂ ਅਗੇ ਝੁਕਿਆ ਤੇ ਸਤਿਗੁਰਾਂ ਨੂੰ ਤੰਬੂ ਵਿਚ ਆਉਣ ਦੀ ਬੇਨਤੀ ਕੀਤੀ। ਸਤਿਗੁਰਾਂ ਨੇ ਸੱਜਾ ਹੱਥ ਉੱਚਾ ਕੀਤਾ ਤਾਂ ਸਾਰੀ ਸੰਗਤ ਖਾਮੋਸ਼ ਹੋ ਗਈ। ਪੋਲੀਸ ਕਰਮਚਾਰੀ ਸਤਿਗੁਰਾਂ ਦੇ ਜ਼ਾਬਤੇ ਨੂੰ ਵੇਖ ਕੇ ਹੈਰਾਨ ਰਹਿ ਗਏ ਅਤੇ ਸਤਿਗੁਰਾਂ ਦਾ ਸੰਗਤ ਵਲੋਂ ਹੁਕਮ ਪਾਲਣਾ ਵੇਖ ਕੇ ਅਚਿੰਭਤ ਹੋਏ।

ਸਤਿਗੁਰੂ ਜੀ ਮੈਕਐਂਡਰੀਉ ਨਾਲ ਉਸਦੇ ਤੰਬੂ ਵਿਚ ਗਏ ਤਾਂ ਉਸਨੇ ਸਤਿਗੁਰਾਂ ਅਗੇ ਕੇਸਗੜ੍ਹ ਸਾਹਿਬ ਦੇ ਮਹੰਤ ਹਰੀ ਸਿੰਘ ਦੀਆਂ ਸ਼ਰਤਾਂ ਰਖੀਆਂ ਤਾਂ ਸਤਿਗੁਰਾਂ ਨੇ ਕਿਹਾ ਕਿ ਨਾਮਧਾਰੀ ਸ਼ਬਦ ਵੀ ਪੜ੍ਹਨਗੇ ਅਤੇ ਜੈਕਾਰੇ ਵੀ ਗਜਾਊਣਗੇ ਤਾਂ ਮੈਕਐਂਰੀਊ ਤੇ ਪਰਕਿਨਜ਼ ਡੀ. ਸੀ. ਹੁਸ਼ਿਆਰਪੁਰ ਨੇ ਬੜੀ ਅਧੀਨਗੀ ਨਾਲ ਕਿਹਾ ਕਿ ਇਸ ਪ੍ਰਕਾਰ ਆਪ ਜੀ ਦੂਜੀ ਧਿਰ ਦੇ ਅਧਿਕਾਰਾਂ 'ਚ ਦਖਲ ਅੰਦਾਜ਼ੀ ਕਰਦੇ ਹੋ। ਸਤਿਗੁਰਾਂ ਨੇ ਕਿਹਾ ਕਿ ਨਾਮਧਾਰੀ ਰੋਸ ਵਜੋਂ ਨਾਂਹ ਤਾਂ ਸ਼ਬਦ ਪੜ੍ਹਨਗੇ ਅਤੇ ਨਾਂ ਹੀ ਜੈਕਾਰੇ ਗਜਾਉਣਗੇ ਅਤੇ ਨਾਹ ਹੀ ਕੋਈ ਮਸਤਾਨੇ ਹੋ ਕੇ ਨੰਗੇ ਸਿਰ ਅੰਦਰ ਜਾਵੇਗਾ। ੧੯ ਮਾਰਚ ਨੂੰ ਹੀ ਜਲੰਧਰ ਦਾ ਕਮਿਸ਼ਨਰ ਟੀ. ਡੀ. ਫੋਰਸਿਥ ਵੀ ਅਨੰਦਪੁਰ ਸਾਹਿਬ ਪਹੁੰਚ ਗਿਆ। ਇਸ ਪ੍ਰਕਾਰ ਸਾਰੀ ਹਕੂਮਤ ਦੀਆਂ ਨਜ਼ਰਾਂ ਨਾਮਧਾਰੀਆਂ ਵਲ ਲਗੀਆਂ ਹੋਈਆਂ ਸਨ। ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਦੁਆਰੇ ਵਿਚ ਪੂਰਨ ਪ੍ਰਬੰਧ ਕਰ ਲਏ। ਫ਼ਜ਼ਲ ਹੁਸੈਨ, ਕੁਤਬ ਸ਼ਾਹ ਅਤੇ ਸਦਾਰ ਅਤਰ ਸਿੰਘ ਦੀ ਡੀਊਟੀ ਲਗਾਈ ਗਈ ਕਿ ਉਹ ਮੰਦਰ ਜਾਕੇ ਸਭ ਹਾਲਾਤ ਦਾ ਜਾਇਜ਼ਾ ਲੈਣ ਅਤੇ ਮੰਦਰ ਵਿਚ ਸੰਗਤ ਦੀ ਭੀੜ ਇਕਠੀ ਨਾ ਹੋਣ ਦੇਣ।

੨੦ ਮਾਰਚ ਦੀ ਸਵੇਰ ਨੂੰ ੭ ਵਜੇ ਦੇ ਕਰੀਬ ਨਾਮਧਾਰੀ ਸਿਖ, ਸਤਿਗੁਰਾਂ ਨਾਲ ਗੁਰਦੁਆਰਾ ਕੇਸ ਗੜ੍ਹ ਸਾਹਿਬ ਵਿਖੇ ਪਹੁੰਚ ਗਏ।

ਸਤਿਗੁਰਾਂ ਨੇ ੨੫ ਰੁਪਏ ਅਤੇ ਕੜਾਹ ਪ੍ਰਸ਼ਾਦਿ ਦੀ ਦੇਗ ਸ੍ਰੀ ਕੇਸਗੜ੍ਹ ਸਾਹਿਬ ਭੇਟ ਕੀਤੀ। ਮਹੰਤ ਨੇ ੨੫ ਰੁਪਏ ਤਾਂ ਰਖ ਲਏ ਪਰ ਅਰਦਾਸ ਕਰਨ ਤੋਂ ਨਾਂਹ ਕਰ ਦਿਤੀ ਅਤੇ ਕਿਹਾ ਕਿ ਮੈਨੂੰ ਅਰਦਾਸ ਕਰਨੀ ਨਹੀਂ ਆਉਂਦੀ।

ਤਾਂ ਗੁਰੂ ਜੀ ਨੇ ਸੂਬਾ ਬਾਬਾ ਬ੍ਰਹਮਾ ਸਿੰਘ ਨੂੰ ਅਰਦਾਸ ਕਰਨ ਲਈ ਕਿਹਾ ਅਤੇ ਅਰਦਾਸ ਕਰਕੇ ਆਪ ਜੀ ਨੇ ਪ੍ਰਸ਼ਾਦ ਦੀ ਦੇਗ ਸੰਗਤ ਵਿਚ ਵਰਤਾ ਦਿਤੀ। ਇਸ ਤੋਂ ਬਾਅਦ ਸੰਤ ਨਿਧਾਨ ਸਿੰਘ ਆਲਿਮ ਦੀ ਪੁਸਤਕ "ਜੁਗ ਪਲਟਾਊ ਸਤਿਗੁਰੂ" ਅਨੁਸਾਰ ਗੁਰੂ ਜੀ, ਗੁਰੂ ਤੇਗ ਬਹਾਦਰ ਜੀ ਦੇ ਗੁਰਦੁਆਰੇ ਗਏ ਅਤੇ ੨੫ ਰੁਪਏ ਰਖਕੇ ਮੱਥਾ ਟੇਕਿਆ। ਉਥੋਂ ਦੇ ਪੁਜਾਰੀ ਨੇ ਆਪ ਜੀ ਦੇ ਨਾਮ ਦਾ ਅਰਦਾਸਾ ਕਰ ਦਿਤਾ। ਸਤਿਗੁਰਾਂ ਨੇ ਪ੍ਰਸੰਨ ਹੋਕੇ ਅਰਦਾਸੀਏ ਸਿੰਘ ਨੂੰ ਇਕ ਦਮੜਾ ਹੋਰ ਭੇਟ ਕੀਤਾ।

ਗੁਰਦੁਆਰਿਆਂ ਦੇ ਦਰਸ਼ਨ ਕਰਕੇ ਸਤਿਗੁਰੂ ਰਾਮ ਸਿੰਘ ਜੀ ਆਪਣੇ ਡੇਰੇ ਮੁੜ ਆਏ ਅਤੇ ਗੁਦੁਆਰਾ ਸ੍ਰੀ ਕੇਸ ਗੜ੍ਹ ਸਾਹਿਬ ਦੇ ਪੁਜਾਰੀਆਂ ਨੂੰ ਚਿਠੀ ਲਿਖੀ ਜਿਸ ਵਿਚ ਮਹੰਤ ਹਰੀ ਸਿੰਘ ਨੂੰ ਕਾਰਨ ਪੁਛਿਆ ਗਿਆ ਕਿ ਉਹਨਾਂ ਦੀ ਅਰਦਾਸ ਕਿਉਂ ਨਹੀਂ ਕੀਤੀ ਗਈ? ਪੁਜਾਰੀਆਂ ਨੇ ਇਸਦਾ ਲਿਖਤੀ ਉਤਰ ਕੋਈ ਨਾ ਦਿਤਾ ਸਿਰਫ ਜ਼ਬਾਨੀ ਹੇਠ ਲਿਖੀਆਂ ਗਲਾਂ ਕਹੀਆਂ :-

ਤੁਸੀਂ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਹੋ ਤੇ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਨਹੀ ਮੰਨਦੇ।

੨. ਤੁਸੀਂ ਕੰਨ ਵਿਚ ਗੁਰ ਮੰਤਰ ਦੇਂਦੇ ਹੋ।

੩. ਤੁਹਾਡੇ ਸੇਵਕ ਕਹਿੰਦੇ ਹਨ 'ਜਨਮ ਗੁਰੂ ਹਜਰੋ ਤੇ ਵਾਸੀ ਸ੍ਰੀ ਭੈਣੀ ਸਾਹਿਬ" ਜਦਕਿ ਦੂਜੇ ਸਿਖ ਕਹਿੰਦੇ ਹਨ 'ਜਨਮ ਗੁਰੂ ਪਟਨਾ ਤੇ ਵਾਸੀ ਅਨੰਦਪੁਰ ਸਾਹਿਬ'।

੪. ਤੁਹਾਡੇ ਸਿਖ ਸ਼ਬਦ ਪੜ੍ਹਦੇ ਪੜ੍ਹਦੇ ਮੁਸਲਮਾਨ ਫਕੀਰਾਂ ਵਾਂਗ ਹਾਲ ਪਾਉਣ ਲਗ ਪੈਂਦੇ ਤੇ ਨੰਗੇ ਸਿਰ ਸ਼ਬਦ ਪੜ੍ਹੀ ਜਾਂਦੇ ਹਨ।

੫. ਤੁਹਾਡੇ ਸਿਖ ਕੇਸਾਂ ਦਾ ਜੂੜਾ ਨਹੀਂ ਕਰਦੇ ਤੇ ਪੱਗਾਂ ਲਾਹ ਦੇਂਦੇ ਹਨ। ਇਸ ਲਈ ਉਹ ਸਿਖ ਨਹੀਂ ਹਨ।

ਇਸਦੇ ਜਵਾਬ ਵਿਚ ਸਤਿਗੁਰ ਰਾਮ ਸਿੰਘ ਜੀ ਨੇ ਇਕ ਹੋਰ ਚਿਠੀ ਮਹੰਤ ਹਰੀ ਸਿੰਘ ਵਲ ਲਿਖੀ। ਨਿਧਾਨ ਸਿੰਘ ਆਲਿਮ ਅਨੁਸਾਰ ਉਸ ਚਿਠੀ ਦਾ ਸਾਰ ਅੰਸ ਇਸ ਪ੍ਰਕਾਰ ਸੀ :-

"ਜੇ ਤੁਸੀਂ ਸਿਖ ਧਰਮ ਅਨੁਸਾਰ ਅਮਲ ਕਰਨ ਵਾਲੇ ਹੁੰਦੇ ਤਾਂ ਮੇਰੇ ਅਸੂਲਾਂ ਦੀ ਸ਼ਲਾਘਾ ਕਰਦੇ। ਕਿਉਂ ਕਿ ਤੁਸੀਂ ਮਾਸ ਖਾਂਦੇ ਸ਼ਰਾਬ ਪੀਂਦੇ ਝੂਠ ਬੋਲਦੇ ਬਦਕਾਰੀਆਂ ਕਰਦੇ ਅਤੇ ਕੰਨਿਆਂ ਘਾਤ ਆਦਿਕ ਕਈ ਅਪਰਾਧ ਕਰਕੇ ਬਾਣੀ ਦੇ ਉਕਾ ਹੀ ਵਿਰੁਧ ਅਮਲ ਕਰਦੇ ਹੋ ਇਸ ਲਈ ਕੂਕੇ ਤੁਹਾਨੂੰ ਸਿਖ ਨਹੀਂ ਸਮਝਦੇ, ਕੂਕੇ ਅਕਾਲ ਪੁਰਖ ਦਾ ਕੀਰ-ਤਨ ਕਰਦੇ ਹੋਏ ਏਨੇ ਮਸਤ ਹੋ ਜਾਂਦੇ ਹਨ ਕਿ ਉਨ੍ਹਾਂ ਨੂੰ ਆਪਣੇ ਕੇਸਾਂ ਤੇ ਦਸਤਾਰਾਂ ਦੀ ਸੋਝੀ ਨਹੀਂ ਰਹਿ ਜਾਂਦੀ।"

ਇਸ ਚਿਠੀ ਦਾ ਜਵਾਬ ਮਹੰਤ ਹਰੀ ਸਿੰਘ ਤੇ ਪੁਜਾ-ਰੀਆਂ ਨੇ ਕੋਈ ਨਾ ਦਿਤਾ। ਇਸ ਸਮੇਂ ਅਨੇਕਾਂ ਲੋਕ ਨਾਮ-ਧਾਰੀ ਸਿਖ ਸਜੇ ਅਤੇ ਸਤਿਗੁਰਾਂ ਦੀ ਮਹਿਮਾਂ ਚਹੁੰ ਕੁੰਟਾਂ ਵਿਚ ਫੈਲ ਗਈ। ਇਸ ਮੇਲੇ ਬਾਰੇ ਇਨਸਪੈਕਟਰ ਫਜਲ ਹੁਸੈਨ ਆਪਣੀ ਰਿਪੋਰਟ ਵਿਚ ਲਿਖਦਾ ਹੈ :-

"ਸੋਢੀਆਂ ਵਿਚੋਂ ਪ੍ਰਤਾਪ ਸਿੰਘ ਰਸੌਲੀ ਵਾਲਾ ਆਪਣੇ ਪੁਤਰ ਦੇਵਾ ਸਿੰਘ ਸਮੇਤ ਕੂਕਾ ਬਣ ਗਿਆ ਹੈ। ਸੋਢੀ ਨਰਿੰ-ਦਰ ਸਿੰਘ ਕਰਾਲੀ ਵਾਲਾ ਸੋਢੀ ਹੀਰਾ ਸਿੰਘ ਸਮੇਤ ਕੂਕਾ ਬਣਨ ਨੂੰ ਤਿਆਰ ਹੈ। ਹਰ ਇਕ ਗਲ ਤੋਂ ਮੈਨੂੰ ਇਹ ਪ੍ਰਤੀਤ ਹੋ ਰਿਹਾ ਹੈ ਕਿ ਕੂਕਾ ਪੰਥ ਦਿਨੋ ਦਿਨ ਵਧ ਰਿਹਾ ਹੈ, ਜਦ ਕਿ ਦੂਜੇ ਸਿਖ ਘਟ ਰਹੇ ਹਨ! ਇਸਦਾ ਅਸਲ ਕਾਰਨ ਇਹ ਹੈ ਕਿ "ਕੂਕਾ" ਬਣਨ ਲਈ ਉਹ ਖਰਚ ਨਹੀਂ ਕਰਨਾ ਪੈਂਦਾ ਜੋ ਦੂਜੇ ਸਿਖਾਂ ਵਿਚ ਹੁੰਦਾ ਹੈ। ਇਸ ਮੇਲੇ ਵਿਚ ਪੰਜਾਹ ਸਿਖ ਕੂਕੇ ਬਣੇ। ਜੇ ਉਹ ਦੂਜੇ ਸਿਖ ਬਣਦੇ ਤਾਂ ਨਿਹੰਗ (ਪੁਜਾਰੀ) ਉਹਨਾਂ ਤੋਂ ਘਟ ਘਟ ੫੦/- ਪੰਜਾਹ ਰੁਪੈ ਲਾਭ ਪ੍ਰਾਪਤ ਕਰਦੇ। ਇਸ ਹਿਸਾਬ ਕੂਕੇ ਚੰਗੇ ਰਹਿ ਗਏ ਅਤੇ ਦੂਜੇ ਨੂੰ ਘਾਟਾ ਪਿਆ।.........

......ਰਾਮ ਸਿੰਘ ਰੋਟੀ ਤੇ ਕਪੜਾ ਗਰੀਬਾਂ ਨੂੰ ਆਪਣੇ ਪਲਿਓਂ ਦੇ ਕੇ ਉਨ੍ਹਾਂ ਨੂੰ ਨੇਕੀ ਦੀ ਸਿਖਿਆ ਦਿੰਦਾ ਹੈ। ਜਿਸ ਕਰਕੇ ਦੂਜੇ ਪੰਥ ਵਾਲੇ ਬਹੁਤ ਸਾਰੇ ਲੋਕ ਕੂਕਾ ਪੰਥ ਵਿਚ ਸ਼ਾਮਿਲ ਹੋ ਰਹੇ ਹਨ। ਅਨੰਦ ਪੁਰ ਦੇ ਮੇਲੇ ਤੇ ਘਟੋ ਘਟ ੫੦ ਸਿਖ ਬਣੇ.........

......(ਸਤਿਗੁਰੂ) ਰਾਮ ਸਿੰਘ ਨਾਲ ਆਪਣੇ ਤੇ ਸੂਬਿਆਂ ਦੀ ਸਵਾਰੀ ਲਈ ੪੦ ਘੋੜੇ ਸਨ। ਉਨ੍ਹਾਂ ਦੇ ਜਲੂਸ ਵਿਚ ਧੌਂਸੇ ਵਜਦੇ ਤੇ ਝੰਡੇ ਝੂਲਦੇ ਸਨ। ਉਨ੍ਹਾਂ ਨਾਲ ਅੱਠ ਹਜ਼ਾਰ ਕੂਕੇ ਸਨ।

ਅੱਗੇ ਮੀਆਂ ਫਜਲ ਹੁਸੈਨ, ਸੂਬਿਆਂ ਦਾ ਵਰਨਨ ਕਰਦਾ ਹੋਇਆ ਲਿਖਦਾ ਹੈ :- "ਮੈਂ ਇਹਨਾਂ ਦੇ ਰਿਹੈਸ਼ੀ ਪਿੰਡਾਂ ਦਾ ਪਤਾ ਕਰਨ ਲਈ ਕਈ ਵਾਰ ਜਤਨ ਕੀਤਾ ਪਰ ਸਫਲਤਾ ਨਾ ਹੋਈ। ਇਸ ਬਾਬਤ ਮੈਨੂੰ ਹਰ ਇਕ ਨੇ ਇਹੀ ਉਤਰ ਦਿਤਾ ਕਿ- "ਜਦ ਤੋਂ ਅਸੀਂ ਕੂਕੇ ਹੋਏ ਹਾਂ ਸਾਨੂੰ ਆਪਣੇ ਪਿੰਡਾ ਦਾ ਚੇਤਾ ਵਿਸਰ ਗਿਆ ਹੈ। ਹੁਣ ਤਾਂ ਕੇਵਲ ਏਨਾਂ ਹੀ ਜਾਣਦੇ ਹਾਂ ਕਿ ਸਾਡਾ ਪਿੰਡ ਭੈਣੀ ਸਾਹਿਬ ਅਤੇ ਪਿਤਾ ਸਤਿਗੁਰ ਰਾਮ ਸਿੰਘ ਜੀ"। (ਰੀਪੋਟ ਇਨਸਪੈਕਟਰ ਫਡਲ ਹੁਸੈਨ ੨੦ ਮਾਰਚ ੧੮੬੭)

ਇਸ ਪੁਰਬ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਮਸ਼ਹੂਰੀ ਨੂੰ ਚਾਰ ਚੰਨ ਲਗਾ ਦਿਤੇ। ਆਪ ਜੀ ਨੇ ਹਿੰਦੋਸਤਾਨ ਵਿਚ ਇਕ ਅਜੇਹਾ ਅੰਦੋਲਨ ਵਰਪਾ ਦਿਤਾ ਜਿਸ ਅਗੇ ਅੰਗਰੇਜ ਸਾਮਰਾਜ ਅਟਕ ਨਾ ਸਕਿਆ। +

**ਦੇਵਿੰਦਰ ਸਿੰਘ ਗਿਲ**, ਜੀਆ ਨੱਥਾ, ਹੁਸ਼ਿਆਰ (ਪੰਜਾਬ)

# ਇਕ ਪਰਬੀਨ ਫੋਟੋਗਰਾਫਰ ਠਾਕਰ ਦਲੀਪ ਸਿੰਘ

ਕੁਦਰਤ ਦੇ ਅਨੇਕਾਂ ਨਜ਼ਾਰਿਆਂ ਅਤੇ ਰੰਗਾਂ ਨੂੰ ਜਿਹਨਾਂ ਨੂੰ ਸਾਧਾਰਨ ਅੱਖ ਨਹੀਂ ਵੇਖ ਸਕਦੀ ਜੋ ਛਿਨ ਭੰਗਰ ਵੀ ਹਨ ਅਲੌਕਿਕ ਵੀ ਅਤੇ ਦੁਰਲਭ ਵੀ ਉਹਨਾਂ ਨੂੰ ਆਪਣੇ ਕੈਮਰੇ ਦੇ ਲੈਨਜ਼ ਰਾਹੀਂ ਕਾਬੂ ਕਰਨਾ ਠਾਕਰ ਦਲੀਪ ਸਿੰਘਜੀ ਦਾ ਹੀ ਕਮਾਲ ਹੈ। ਖੇਡ ਦੇ ਮੈਦਾਨਾਂ ਵਿਚ ਵੇਗਮਈ ਗਤੀ ਤੋਂ ਲੈਕੇ ਫੁੱਲ ਪੱਤੀਆਂ ਤੇ ਪੈਂਦੀ ਤਰੇਲ ਅਤੇ ਮੱਕੜੀ ਦੇ ਜਾਲ ਜਿਹੀਆਂ ਸੂਖਮ ਬੁਨਤੀਆਂ ਨੂੰ ਸੰਭਾਲ ਕੇ ਅਨੇਕਾਂ ਕਾਲੀਆਂ-ਚਿੱਟੀਆਂ, ਰੰਗੀਨ ਤਸਵੀਰਾਂ ਅਤੇ ਟ੍ਰਾਂਸਪਰੇਸੀਆਂ ਵਿਚ ਮੂਰਤੀਮਾਨ ਕਰਨ ਵਾਲੇ ਪੰਜਾਬ ਦਾ ਮਾਨ ਠਾਕਰ ਦਲੀਪ ਸਿੰਘ ਜੀ ਨੇ ਦੇਸ਼ ਅਤੇ ਵਿਦੇਸ਼ ਦੇ ਅਨੇਕਾਂ ਸਨਮਾਨ ਪ੍ਰਾਪਤ ਕੀਤੇ ਹਨ, ਇਨਾਮ ਜਿੱਤੇ ਹਨ ਅਤੇ ਪ੍ਰਦਰਸ਼ਨੀਆਂ ਲਾਈਆਂ ਹਨ। ਠਾਕਰ ਦਲੀਪ ਸਿੰਘ ਦੀਆਂ ਖਿਚੀਆਂ ਤਸਵੀਰਾਂ ਡਾਕ ਮਹਿਕਮੇ ਦੇ ਪਹਿਲੇ ਦਿਨ ਦੇ ਕਵਰਾਂ ਦਾ ਸ਼ੰਗਾਰ ਵੀ ਬਣੀਆਂ ਅਤੇ ਇਕ ਡਾਕ ਟਿਕਟ ਉਪਰ ਵੀ ਪ੍ਰਿੰਟ ਹੋਈ ਹੈ।

ਠਾਕਰ ਦਲੀਪ ਸਿੰਘ ਦੁਆਰਾ ਖਿਚੀਆਂ ਤਸਵੀਰਾਂ ਬ੍ਰਿਟਿਸ਼ ਜਨਰਲ ਆਫ ਫੋਟੋਗਰਾਫੀ, ਇੰਡੀਅਨ ਫੋਟੋਗਰਾਫ਼ੀ ਐਂਡ ਸਿਨਮੈਟੋਗਰਾਫੀ ਅਤੇ ਹੋਰ ਪ੍ਰਕਾਸ਼ਨਾਵਾਂ ਦੇ ਮੁਖ ਪੰਨਿਆਂ ਤੇ ਪ੍ਰਕਾਸ਼ਤ ਹੋਈਆਂ ਹਨ। ਇਹਨਾਂ ਵਿਚੋਂ ਬਹੁਤ ਬਹੁਤ ਸਾਰੀਆਂ ਏਸ਼ੀਆਡ-੮੨ ਮੈਗਜ਼ੀਨ, ੩੫ ਐਮ.ਐਮ. ਫੋਟੋਗਰਾਫੀ ਯੂ. ਕੇ., ਜ਼ੂਮ, ਕਈ ਭਾਰਤੀ ਅਖਬਾਰਾਂ ਵਿਚ ਅਤੇ ਹੋਰ ਥਾਵਾਂ ਤੇ ਛਾਪੀਆਂ ਗਈਆਂ ਹਨ। ਗਵਰਨਰ ਪੰਜਾਬ ਵਲੋਂ ਭੇਜੇ ਸੰਨ ੧੯੮੭ ਦੇ ਨਵੇਂ ਸਾਲ ਦੇ ਸ਼ੁਭ ਕਾਮਨਾ ਕਾਰਡ ਉਤੇ ਵੀ ਠਾਕਰ ਦਲੀਪ ਸਿੰਘ ਦੀ ਖਿੱਚੀ ਹੋਈ ਚੜ੍ਹਦੀ ਪ੍ਰਭਾਤ ਦੀ ਤਸਵੀਰ ਸੀ। ਰੈਨਬੈਕਸੀ ਲੈਬਾਰਟਰੀ ਵਲੋਂ ਪ੍ਰਕਾਸ਼ਤ ੧੯੮੮ ਦੇ ਰੰਗੀਨ ਕੈਲੰਡਰ ਤੇ ਸਾਰੀਆਂ ਤਸਵੀਰਾਂ ਇਸੇ ਕਲਾਕਾਰ ਦੀਆਂ ਹਨ। ਠਾਕਰ ਦਲੀਪ ਸਿੰਘ ਦੀਆਂ ਖਿਚੀਆਂ ਤਸਵੀਰਾਂ ਮਨ ਉਤੇ ਬਹੁਤ ਡੂੰਘਾ ਪ੍ਰਭਾਵ ਪਾਉਂਦੀਆਂ ਹਨ। ਬਹੁਤ ਸਾਤਵਿਕ ਅਤੇ ਅਨੰਦਮਈ ਪ੍ਰਭਾਵ। ਇਹ ਤਸਵੀਰਾਂ ਜਿਥੇ ਤਕਨੀਕੀ ਤੌਰ ਤੇ ਬਾ-ਕਮਾਲ ਕਾਰਜ ਹੁੰਦਾ ਹੈ ਉਥੇ ਸੋਚ ਅਤੇ ਤਸੱਵਰ ਦੇ ਪਖੋਂ ਇਕ ਸ਼ਾਇਰੀ ਅਤੇ ਗੀਤ ਰਚਨਾ ਦਾ ਪ੍ਰਭਾਵ ਵੀ ਪਾਉਂਦੀਆਂ ਹਨ। ਹਰ ਤਸਵੀਰ ਤੇ ਦਰਸ਼ਕ ਵਾਹ ਵਾਹ ਕਰਦਾ ਹੈ। ਠਾਕਰ ਦਲੀਪ ਸਿੰਘ ਇੰਡੀਅਨ ਇੰਟਰਨੈਸ਼ਨਲ ਫੋਟੋਗਰਾਫਕ ਕੌਂਸਲ ਦੇ ਬਾਨੀ ਮੈਂਬਰ, ਰਾਇਲ ਫੋਟੋਗਰਾਰਿਕ ਕੌਂਸਲ ਇੰਗਲੈਂਡ, ਕਲੱਬ ਕੈਨਨ ਇੰਗਲੈਂਡ ਅਤੇ ਫੋਟੋਗਰਾਫਿਕ ਸੁਸਾਇਟੀ ਆਫ ਅਮੈਰਿਕਾ ਦੇ ਮੈਂਬਰ ਹਨ। ਇਸ ਤੋਂ ਇਲਾਵਾ ਉਹ ਬੰਬੇ ਨੈਚੂਰਲ ਹਿਸਟਰੀ ਸੁਸਾਇਟੀ ਅਤੇ ਵਰਲਡ ਵਾਈਲਡ ਲਾਈਫ ਫੰਡ ਦੇ ਜੀਵਨ ਮੈਂਬਰ ਹਨ। ਸੰਨ ੧੯੮੬ ਵਿਚ ਇੰਡੀਅਨ ਇੰਟਰਨੈਸ਼ਨਲ ਫੋਟੋਗਰਾਫਿਕ ਕੌਂਸਲ ਦੀ "ਐਸੋਸੀਏਟਸ਼ਿਪ" ਦਾ ਮਾਨ ਵੀ ਉਹਨਾਂ ਨੂੰ ਪ੍ਰਾਪਤ ਹੋਇਆ। ਉਹ ਦੋ ਕੌਮਾਂਤਰੀ ਵਰਕਸ਼ਾਪਾਂ ਵਿਚ ਫੈਕਲਟੀ ਮੈਂਬਰ ਵੀ ਰਹੇ ਅਤੇ ਫੋਟੋ ਤਕਨੀਕ ਉਤੇ ਤਸਵੀਰਾਂ ਸਹਿਤ ਭਾਸ਼ਨ ਵੀ ਦਿਤੇ।

ਠਾਕਰ ਦਲੀਪ ਸਿੰਘ ਦਾ ਜਨਮ ੫ ਅਗਸਤ ੧੯੫੩ ਨੂੰ ਪਿੰਡ ਸ੍ਰੀ ਭੈਣੀ ਸਾਹਿਬ ਵਿਚ ਮਹਾਰਾਜ ਬੀਰ ਸਿੰਘ ਜੀ ਦੇ ਘਰ ਹੋਇਆ। ਆਪਣੇ ਪਿਤਾ ਜੀ ਕੋਲੋਂ ਹੀ ਉਹਨਾਂ ਮੁਢਲੀ ਪ੍ਰੇਰਨਾ ਲਈ। ਨਾਮਧਾਰੀ ਸਮਾਜ ਦੇ ਮੁਖੀ, ਸਤਿਗੁਰੂ ਜਗਜੀਤ ਸਿੰਘ ਜੀ ਸੰਸਕ੍ਰਿਤੀ ਨੂੰ ਪ੍ਰੋਤਸਾਹਿਤ ਕਰਨ ਵਾਲੇ ਹਨ। ਉਹਨਾਂ ਅਪਣੇ ਭਤੀਜੇ ਠਾਕਰ ਦਲੀਪ ਸਿੰਘ ਦੀ ਫੋਟੋਗਰਾਫ਼ੀ ਵਿਚ ਰਚੀ ਨੂੰ ਹੋਰ ਵਿਕਸਿਤ ਕੀਤਾ।

ਸੰਨ ੧੯੭੭ ਤੋਂ ਠਾਕਰ ਦਲੀਪ ਸਿੰਘ ਪੂਰੀ ਤਨਦੇਹੀ ਨਾਲ ਇਸ ਕਾਰਜ ਵਿਚ ਜੁਟ ਗਏ। ਭਾਰਤ ਦੇ ਅੰਤਰਾਸ਼ਟਰੀ ਪ੍ਰਸਿੱਧੀ ਵਾਲੇ ਫੋਟੋਗਰਾਫਰ ਸਰਵ ਸ੍ਰੀ ਆਰ.ਕੇ. ਚਿੱਬ, ਮਦਨ ਮਹਾਟਾ, ਰਾਜੇਸ਼ ਬੇਦੀ ਅਤੇ ਓਮ ਪ੍ਰਕਾਸ਼ ਸ਼ਰਮਾ ਨੇ ਠਾਕਰ ਦਲੀਪ ਸਿੰਘ ਨੂੰ ਅਗਵਾਈ ਦਿਤੀ।

ਭਾਰਤ ਦੇ ਪ੍ਰਮੁਖ ਸ਼ਹਿਰਾਂ ਵਿਚ ਹੋਏ ਭਾਰਤ ਪੱਧਰ ਦੇ ੧੯ ਫੋਟੋਗਰਾਫਕ ਮੁਕਾਬਲਿਆਂ ਵਿਚ ਠਾਕਰ ਦਲੀਪ ਸਿੰਘ ਨੇ ਪਹਿਲੇ ਅਤੇ ਦੂਜੇ ਦਰਜੇ ਦੇ ੨੬ ਇਨਾਮ ਜਿਤੇ ਹਨ।

ਕੌਮਾਂਤਰੀ ਪੱਧਰ ਦੇ ਮੁਕਾਬਲਿਆਂ ਵਿਚ ਪ੍ਰਾਪਤੀਆਂ ਵੀ ਫਖਰਯੋਗ ਹਨ। ਜਿਵੇਂ :—

੧. ਕੌਮਾਂਤਰੀ ਮੁਕਾਬਲਾ ਵਾਰਾਨਸੀ ਪਹਿਲਾ ਅਤੇ ਦੂਸਰਾ ਪੁਰਸਕਾਰ ੨. ਤੀਸਰੇ ਇੰਟਰਨੈਸ਼ਨਲ ਇੰਡੀਆ ਸਲਾਈਡ ਸਰਕਟ ੧੯੮੬ ਵਿਚ ਪੰਜ ਪਹਿਲੇ ਅਤੇ ਦੋ ਦੂਸਰੇ ਇਨਾਮ ੩. ਇੰਡੀਆ ਇੰਟਰਨੈਸ਼ਨਲ ਐਂਡ ਫੋਟੋਗਰਾਫਿਕ ਕੌਂਸਲ ਮਾਸਕ ਮੁਕਾਬਲਿਆਂ ਚੋਂ ਤਿੰਨ ਪਹਿਲੇ ਅਤੇ ਗਿਆਰਾਂ ਦੂਸਰੇ ਇਨਾਮ ੪. ਇੰਗਲੈਂਡ ਫੋਟੋਗਰਾਫੀ ਮੈਗਜ਼ੀਨ ਮੁਕਾਬਲਿਆਂ ੧੯੭੯ 'ਚ ਦੂਸਰਾ ਪੁਰਸਕਾਰ ੫. ਤੈਵਾਨ ਵਿਚ ੧੯੮੫ 'ਚ ਹੋਏ ਮੁਕਾਬਲੇ ਚੋਂ ਤੀਸਰਾ ੬. ਹਾਲੈਂਡ ਵਿਚ ੧੯੮੦ 'ਚ ਹੋਏ ਸੰਸਾਰ ਪਰੈਸ ਫੋਟੋ ਮੁਕਾਬਲੇ ਵਿਚ ਫੋਟੋ-ਕਹਾਣੀ ਲਈ ਮੈਰਿਟ ਸਰਟੀਫੀਕੇਟ

ਇਸ ਤਰ੍ਹਾਂ ਹੋਰ ਬਹੁਤ ਸਾਰੇ ਕੌਮਾਂਤਰੀ ਮੁਕਾਬਲਿਆਂ ਚੋਂ ਵਿਸ਼ੇਸ਼ ਇਨਾਮ ਜਿਤੇ ਹਨ।

**ਜਗਦੀਸ਼ ਸਿੰਘ**

# ਗਰੀਟਿੰਗ ਕਾਰਡ

—ਦਰਸ਼ਨ ਧੰਜਲ—

ਦੋਸਤ !
ਇਸ ਸਾਲ ਦੇ ਪਹਿਲੇ ਮਹੀਨੇ ਦੀ ਪਹਿਲੀ ਤਰੀਕ ਤਾਂ ਕੀ ?
ਅੱਜ ਤੀਜੇ ਦੀ ਪਹਿਲੀ ਵੀ ਲੰਘ ਗਈ ਏ ।
ਮੈਂ ਤੈਨੂੰ ਗਰੀਟਿੰਗ ਕਾਰਡ ਨਹੀਂ ਭੇਜਿਆ,
ਸ਼ਾਇਦ ਤੂੰ ਸੋਚੇਂ ਕਿ
ਮੈਨੂੰ ਉਹ ਐਟੀਕੇਟ ਨਹੀਂ ਰਹੇ,
ਮੈਂ ਖਰਚੋਂ ਟੁਟ ਗਿਆਂ;
ਮੈਨੂੰ, ਤੈਨੂੰ ਕਾਰਡ ਪਾਣ ਦੀ ਵੀ ਵੇਹਲ ਨਹੀਂ ਰਹੀ,
ਸ਼ਾਇਦ ਤੂੰ ਬਚਿਆਂ ਸਾਹਵੇਂ ਵੀ,
ਮੇਰਾ ਨਾਮ ਸੰਘਦਾ ਈ ਲੈਂਦਾ ਹੋਵੇਂ ?
ਪਰ ਮੇਰੇ ਦੋਸਤ !
ਇਹਨਾਂ ਗਲਾਂ 'ਚੋਂ ਇਕ ਵੀ ਸੱਚ ਨਹੀਂ ।
ਮੈਂ ਤੈਨੂੰ ਗਰੀਟਿੰਗ ਕਾਰਡ ਕਿਦਾਂ ਪਾਵਾਂ ?
ਤੂੰ ਤਾਂ ਪਾਰ ਵਸੇਂਦਾ ਏਂ,
ਮੈਂ ਤੈਨੂੰ ਸੱਚ ਦਸਾਂ ?
ਆਪਣੇ ਪਿੰਡ ਕਈ ਸਾਲਾਂ ਤੋਂ,
ਨਵਾਂ ਸਾਲ ਚੜਿਆ ਈ ਨਹੀਂ,
ਆਪਣੇ ਪਿੰਡ ਹਾਲੀ ਵੀ, ਹੁਣ ਵੀ,
ਕਈ ਵੇਰ ਸੰਤਾਲੀ,
ਕਈ ਵੇਰ ਚਰਾਸੀ
ਤੇ
ਕਈ ਵੇਰ ਛਿਆਸੀ ਚੜ ਜਾਂਦਾ ਏ !
ਪਰ ਤਾਂ ਵੀ ਦੋਸਤ !
ਧਰਵਾਸ ਰੱਖ
ਜਦ ਕੋਈ ਨਵੀਂ ਸ਼ੁਰੂਆਤ ਹੋਈ,
ਜਾਂ ਜਦ ਵੀ,
ਨਵਾਂ ਸਾਲ ਚੜ੍ਹਿਆ
ਮੈਂ ਤੈਨੂੰ ਜ਼ਰੂਰ-ਬਰ-ਜ਼ਰੂਰ
ਗਰੀਟਿੰਗ ਕਾਰਡ ਭੇਜਾਂਗਾ
ਜ਼ਰੂਰ ਭੇਜਾਂਗਾ ।

੧੩੨-ਸੰਧੂ ਕਲੋਨੀ, ਛੇਹਰਟਾ
ਅੰਮ੍ਰਿਤਸਰ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Phones : Office : 529033
Factory : 501973
Resi. : 536093

## BALWANT SINGH & SONS

Offce : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064

# ਪਹਿਲਾ ਪੜਾਅ ਤਾਸ਼ਕੰਦ

—ਜਗਦੀਸ਼ ਸਿੰਘ

(ਲੜੀ ਜੋੜਨ ਲਈ ਜਨਵਰੀ ੧੯੮੮ ਅੰਕ ਵੇਖੋ)

ਰਾਤ ਅਸੀਂ ਬਹੁਤ ਆਰਾਮ ਦੀ ਕੱਟੀ । ਹੋਟਲ ਉਜਬੇਕਿਸਤਾਨ ਬਹੁਤ ਵਧੀਆ ਸੀ। ਕਮਰੇ ਸਾਫ ਸੁਥਰੇ ਅੰਦਰੋਂ ਗਰਮ ਕੀਤੇ ਹੋਏ ਅਤੇ ਬਿਸਤਰ ਆਰਾਮਦੇਹ । ਭਾਵੇਂ ਬਨੈਣ ਪਾ ਕੇ ਬੈਠੇ ਰਹੋ। ਗਰਮ ਠੰਡੇ ਪਾਣੀ ਦਾ ਪਰਬੰਧ। ਮੈਂ ਮੂੰਹ ਹਨੇਰੇ ਹੀ ਉਠ ਕੇ ਇਸ਼ਨਾਨ ਪਾਣੀ ਬਾਅਦ ਗਰਮ ਕਪੜੇ ਪਾ ਕੇ ਆਪਣਾ ਨਿਤਨੇਮ ਕਰ ਲਿਆ। ਮਗਰੋਂ ਹੀ ਜੈ ਕਿਸ਼ਨ ਹੋਰੀ ਵੀ ਤਿਆਰ ਹੋ ਗਏ। ਅਸੀਂ ਰਾਤ ਦੇਰ ਤਕ ਗੱਲਾਂ ਕਰਦੇ ਰਹੇ ਸੀ। ਸੁੱਤੇ ਬਹੁਤ ਥੋਹੜੇ ਸੀ ਪਰ ਨੀਂਦ ਗੂਹੜੀ ਆਈ ਸੀ ਜਿਸ ਨੇ ਸਫਰ ਦੀ ਸਾਰੀ ਥਕਾਨ ਦੂਰ ਕਰ ਦਿਤੀ ਸੀ। ਕਮਰੇ ਦੇ ਦਰਵਾਜ਼ੇ ਅਤੇ ਸ਼ੀਸ਼ੇਦਾਰ ਖਿੜਕੀਆਂ ਬੰਦ ਸਨ। ਕਮਰਾ ਗਰਮ ਕਰਨ ਵਾਸਤੇ ਮਾਮੂਲੀ ਜਿਹੀ ਨਿੱਘੀ ਹਵਾ ਇਕ ਚੁਲੇ ਜਿਹੇ ਚੋਂ ਆ ਰਹੀ ਸੀ ਜੋ ਘੱਟ ਵੱਧ ਕੀਤੀ ਜਾ ਸਕਦੀ ਸੀ। ਬਾਕੀ ਸਾਜ਼ਸਮਾਨ ਲਾਈਟਾਂ, ਮੇਜ਼ ਕੁਰਸੀ, ਟੈਲੀਫੋਨ, ਟੈਲੀਵੀਯਨ, ਰੇਡੀਓ ਸੈਟ ਸਭ ਕੁਝ ਸੀ।

ਉਪਰ ਬਲਬਾਂ ਦੇ ਕੋਲ ਹੀ ਇਕ ਹੋਰ ਗੁੱਛਾ ਮੁੱਛਾ ਜਿਹਾ ਯੰਤਰ ਸੀ। ਸ਼ਾਇਦ ਬਿਜਲੀ ਦੀਆਂ ਤਾਰਾਂ ਦਾ ਜੋੜ ਸੀ। ਜੈਕਿਸ਼ਨ ਕਹਿਣ ਲਗੇ "ਸਰਦਾਰ ਜਗਦੀਸ਼ ਸਿੰਘ ਆਹ ਕੀ ਚੀਜ਼ ਹੈ ?" ਮੈਂ ਤਾਂ ਏਨੀ ਬਾਰੀਕੀ ਨਾਲ ਸੋਚਣ ਵਾਲਾ ਵਿਅਕਤੀ ਹੀ ਨਹੀਂ, ਮੈਂ ਕੀ ਦੱਸਦਾ। ਮੈਂ ਪੁਛਿਆ ਇਹ ਕੀ ਹੋ ਸਕਦਾ ਹੈ। ਉਨ੍ਹਾਂ ਹੌਲੀ ਦੇਣੀ ਸੁਝਾਇਆ ਕਿ ਇਹ ਗਲਬਾਤ ਸੁਨਣ ਵਾਸਤੇ ਮਾਈਕਰੋਫੋਨ ਹੋ ਸਕਦਾ ਹੈ। ਮੈਂ ਯਕੀਨ ਨਾਲ ਨਹੀਂ ਕਹਿ ਸਕਦਾ ਕਿ ਸੈਣੀ ਸਾਹਿਬ ਕਿੰਨੇ ਕੁ ਗੰਭੀਰ ਸਨ ਪਰ ਅਸੀਂ ਗੱਲ ਨੂੰ ਹਾਸੇ ਵਿਚ ਪਾ ਦਿਤਾ ਤੇ ਉੱਚੀ ਉੱਚੀ ਹਿੰਦੀ ਰੂਸੀ-ਭਾਈ ਭਾਈ ਉਸ ਪੁਰਜ਼ੇ ਵਲ ਮੂੰਹ ਕਰਕੇ ਕਿਹਾ। ਇਸ ਮਾਮੂਲੀ ਜਿਹੀ ਗੱਲ ਦੇ ਪਿਛੇ ਸਾਲਾਂ ਬੱਧੀ ਹੁੰਦੇ ਆਏ ਰੂਸ ਬਾਰੇ ਪਰਚਾਰ ਅਤੇ ਜਾਸੂਸੀ ਫਿਲਮਾਂ ਰਾਹੀਂ ਉਪਜਿਆ ਡਰ ਅਤੇ ਸ਼ੱਕ ਇਕ ਸੂਖਮ ਜਿਹੇ ਰੂਪ ਵਿਚ ਜ਼ਰੂਰ ਮੂਰਤੀਮਾਨ ਹੋਇਆ ਸੀ। ਕੁਝ ਦੇਰ ਬਾਦ ਅਸੀਂ ਬਾਹਰ ਦਾ ਸ਼ੀਸ਼ਾ ਖੋਹਲਕੇ ਬਾਲਕੋਨੀ ਵਿਚੋਂ ਝਾਤ ਮਾਰੀ। ਦਿਨ ਚੜ੍ਹ ਚੁੱਕਾ ਸੀ ਪਰ ਸੂਰਜ ਨਹੀਂ ਸੀ। ਅਸੀਂ ਉਨੀਵੀਂ ਮੰਜ਼ਲ ਤੇ ਸਾਂ। ਬਾਹਰ ਝਾਕਿਆਂ ਇਵੇਂ ਲਗਾ ਜਿਵੇਂ ਹਵਾਈ ਜਹਾਜ਼ ਚੋਂ ਜ਼ਮੀਨ ਦੇਖ ਰਹੇ ਹੋਈਏ। ਕਾਗਜ਼ ਤੇ ਵਾਹੀਆਂ ਲੀਕਾਂ ਵਾਂਗ ਸੜਕਾਂ ਅਤੇ ਨੁਕਤਿਆਂ ਵਰਗੇ ਮਨੁੱਖ । ਖਡੌਣਿਆਂ ਵਰਗੀਆਂ ਬੱਸਾਂ ਕਾਰਾਂ ਦਿੱਸਣ। ਕੁਝ ਹੋਰ ਨੀਝ ਨਾਲ ਵੇਖਣ ਤੇ ਪਤਾ ਲਗਾ ਕਿ ਛੱਤਾਂ ਤਾਂ ਬਰਫ ਨਾਲ ਢੱਕੀਆਂ ਪਈਆਂ ਹਨ। ਇਸ ਦਾ ਭਾਵ ਰਾਤ ਠੰਢ ਸਿਫਰ ਦਰਜੇ ਤੋਂ ਵੀ ਹੇਠਾਂ ਦੀ ਪਈ ਹੈ। ਤਾਸ਼ਕੰਦ ਸ਼ਹਿਰ ਦੀਆਂ ਉੱਚੀਆਂ ਉੱਚੀਆਂ ਬਹੁ-ਮੰਜ਼ਲੀਆਂ ਇਮਾਰਤਾਂ ਧੁੰਦਲਕੇ ਜਿਹੇ ਵਿਚ ਦਿੱਸ ਰਹੀਆਂ ਸਨ। ਦੂਰ ਪੂਰਬ ਵਾਲੇ ਬੰਨੇ ਇਕ ਉੱਚਾ ਟਾਵਰ ਸਾਰੀਆਂ ਇਮਾਰਤਾਂ ਚੋਂ ਸਿਰ-ਕਢਵਾਂ ਦਿੱਸ ਰਿਹਾ ਸੀ। ਇਹ ਕਿਸੇ ਤੋਂ ਪੁਛਣ ਦੀ ਲੋੜ ਨਹੀਂ ਸੀ ਕਿ ਇਹ ਟੀ.ਵੀ. ਦਾ ਟਾਵਰ ਹੀ ਹੈ। ਟੈਲੀਫੋਨ ਤੇ ਅਸੀਂ ਆਪਣੇ ਬਾਕੀ ਸਾਥੀਆਂ ਨਾਲ ਗਲਬਾਤ ਕੀਤੀ ਅਤੇ ਨਾਸ਼ਤੇ ਤੋਂ ਕੁਝ ਮਿੰਟ ਪਹਿਲਾਂ ਲਿਫਟਾਂ ਰਾਹੀਂ ਥੱਲੇ ਹੋਟਲ ਦੀ ਲਾਬੀ ਵਿਚ ਪਹੁੰਚ ਗਏ।

ਲਾਬੀ ਵਿਚ ਤਾਂ ਮੇਲਾ ਲਗਾ ਹੋਇਆ ਸੀ। ਕੌਮਾਂਤਰੀ ਮੇਲਾ । ਵੱਖ ਵੱਖ ਦੇਸ਼ਾਂ ਦੇ ਲੋਕ ਇਕਠੇ ਸਨ । ਯਾਤਰੂਆਂ ਦੀਆਂ ਕੁਝ ਬੱਸਾਂ ਭਰ ਭਰ ਕੇ ਆ ਰਹੀਆਂ ਸਨ, ਕੁਝ ਜਾ ਰਹੀਆਂ ਸਨ। ਇਸ ਦਾ ਮਤਲਬ ਸੀ ਕਿ ਇਹ ਹੋਟਲ ਹਜ਼ਾਰਾਂ ਯਾਤਰੂਆਂ ਨੂੰ ਸਾਂਭ ਸਕਦਾ ਹੈ ਅਤੇ ਕਾਮਿਆਂ ਦੀ ਕਾਰਜ ਕੁਸ਼ਲਤਾ ਵੇਖੋ ਕਿ ਸਭ ਨੂੰ ਥਾਓਂ ਥਾਈਂ ਟਿਕਾ ਦਿੰਦੇ ਸਨ। ਇਸ ਮੇਲੇ ਵਿਚ ਫਿਰਨ ਵਾਲੇ ਲੋਕਾਂ ਵਿਚ ਦੁਨੀਆ ਦੇ ਸਭ ਕੋਨਿਆਂ ਦੇ ਲੋਕ ਸਨ— ਏਸ਼ੀਆਈ, ਅਫਰੀਕਨ, ਯੂਰਪੀਨ ਅਤੇ ਅਮਰੀਕਨ। ਹਰ ਰੰਗ, ਹਰ ਨਸਲ, ਕਾਲੇ, ਗੋਰੇ, ਭੂਰੇ, ਪੀਲੇ। ਇਕ ਗੋਰੀ ਮਾਈ ਨੇ ਮੈਨੂੰ ਬਦੋਬਦੀ ਕਲਾਵੇ ਵਿਚ ਲੈ ਲਿਆ। "ਆਹ ! ਸਿੱਖ ਫਰਾਮ ਪੰਜਾਬ ਇੰਡੀਆ" ਕਹਿ ਕੇ ਉਸ ਟੁੱਟੀ ਫੁੱਟੀ ਅੰਗਰੇਜ਼ੀ ਵਿਚ ਦਸਿਆ ਕਿ ਉਹ ਯੂਨਾਨ ਤੋਂ ਆਈ ਹੈ ਅਕਸਰ ਘੁੰਮਦੀ ਰਹਿੰਦੀ ਹੈ ਅਤੇ ਮੇਰੇ ਵਰਗੇ ਲੋਕ ਓਹਨੇ ਥਾਈਲੈਂਡ ਵਿਚ ਬਹੁਤ ਦੇਖੇ ਹਨ। ਪਤਲੀ ਪਤੰਗ ਔਰਤ ਕਿਵੇਂ ਖਿੜੀ ਪਈ ਸੀ । ਇਹ ਉਸਦੀਆਂ ਅੱਖਾਂ ਦੱਸਦੀਆਂ ਸਨ।

ਲਾਬੀ ਵਿਚ ਇਕ ਅਣਸੁਖਾਵੀਂ ਖਬਰ ਵੀ ਸੁਣੀ । ਸਾਡੇ ਡੈਲੀਗੇਸ਼ਨ ਦਾ ਇਕ ਮੈਂਬਰ ਹਵਾਈ ਅੱਡੇ ਤੇ ਹੀ ਅਜੇ ਤਕ ਰੁਕਿਆ ਪਿਆ ਹੈ। ਉਸ ਦੇ ਕਾਗਜ਼ਾਂ ਵਿਚੋਂ ਵੀਜ਼ਾ ਗਾਇਬ ਸੀ। ਇਸੇ ਬਿਨਾ ਤੇ ਉਹ ਰੁਕਿਆ ਪਿਆ ਹੈ। ਪਤਾ ਨਹੀਂ ਵਾਪਸ ਭੇਜ ਦਿਤਾ ਜਾਂਦਾ ਹੈ ਜਾਂ ਕੋਈ ਢੰਗ ਵਸੀਲਾ ਬਣ ਜਾਵੇ। ਡਾ: ਅਸ਼ੋਕ ਉਬਰਾਏ ਉਸ ਵਾਸਤੇ ਭੱਜ ਨਠ ਕਰ ਰਿਹਾ ਸੀ। ਡਾ: ਅਸ਼ੋਕ ਉਬਰਾਏ ਗੁਰਦਾਸਪੁਰ ਤੋਂ ਸੀ। ਉੱਚਾ, ਲੰਮਾ, ਗੋਰਾ, ਸੋਹਣਾ ਪੰਜਾਬੀ। ਸੇਵਾ ਦਾ ਕੰਮ ਕਰਨ ਦੀ ਲਗਨ ਕਰਕੇ ਕੋਈ ਨਾ ਕੋਈ ਕੰਮ ਸਹੇੜ ਲੈਂਦਾ ਸੀ। ਕਦੀ ਪਾਸਪੋਰਟਾਂ ਦੀ ਵੰਡ ਵੰਡਾਈ ਕਦੇ ਅਧਿਕਾਰੀਆਂ

ਨਾਲ ਗਲਬਾਤ ਕਦੇ ਹੋਰ ਦੌੜ ਭੱਜ। ਇਵੇਂ ਡੈਲੀਗੇਸ਼ਨ ਦੇ ਲੀਡਰਾਂ ਵਿਚੋਂ ਹੀ ਲਗਦਾ ਸੀ। ਇਹ ਖਬਰ ਡਾ: ਅਸ਼ੋਕ ਨੇ ਹੀ ਸਾਨੂੰ ਦੱਸੀ।

ਦੂਜੀ ਖਬਰ ਸ੍ਰੀ ਲਾਲਵਾਣੀ ਨੇ ਦਿਤੀ ਕਿ ਕੁਝ ਦੱਖਣ ਦੇ ਡੈਲੀਗੇਟਾਂ ਨੇ ਉਸ ਨਾਲ ਰਾਤ ਦੁਰਵਿਹਾਰ ਕੀਤਾ ਸੀ। ਉਸਦਾ ਬਰੀਫ ਕੇਸ ਖੋਹ ਲਿਆ ਸੀ। ਅਸੀਂ ਉਸਨੂੰ ਹੌਸਲਾ ਦਿਤਾ ਕਿ ਘਬਰਾਉਣ ਦੀ ਕੋਈ ਗੱਲ ਨਹੀਂ ਸਭ ਠੀਕ ਹੋ ਜਾਵੇਗਾ।

ਨਾਸ਼ਤੇ ਵਾਸਤੇ ਬਹੁਤ ਵਿਸ਼ਾਲ ਹਾਲ ਵਿਚ ਮੇਜ਼ ਲਗੇ ਹੋਏ ਸਨ। ਵੱਖ ਵੱਖ ਗਰੁਪਾਂ ਨੂੰ ਵੱਖ ਵੱਖ ਵਕਤ ਦਿਤੇ ਹੋਏ ਸਨ। ਉਸ ਸਮੇਂ ਵਿਚ ਆਪਣਾ ਜਲ ਪਾਣ ਕਰੋ ਤੇ ਲਾਂਭੇ ਹੋਵੋ। ਫੇਰ ਦੂਸਰੇ ਗਰੁਪਾਂ ਦੀ ਵਾਰੀ ਸੀ। ਸ਼ਾਕਾਹਾਰੀ ਭੋਜਨ ਵਾਲਿਆਂ ਵਾਸਤੇ ਵਖਰੇ ਮੇਜ਼ ਸਨ ਅਤੇ ਦੂਜਿਆਂ ਲਈ ਵਖਰੇ। ਅਸੀਂ ਜਿਸ ਮੇਜ਼ ਤੇ ਬੈਠਣ ਲਗੇ ਉਥੇ ਬੈਠੇ ਦੱਖਣੀ ਭਾਰਤੀ ਲੋਕ ਕਹਿਣ ਲਗੇ "ਇਹ ਸ਼ਾਕਾਹਾਰੀ ਟੇਬਲ ਹੈ"। ਅਸੀਂ ਕਿਹਾ ਜੀ ਅਸੀਂ ਸ਼ਾਕਾਹਾਰੀ ਹਾਂ। ਉਨ੍ਹਾਂ ਦੁਬਾਰਾ ਕਿਹਾ ਕਿ ਇਥੇ ਅੰਡਾ ਮਾਸ ਵਗੈਰਾ ਨਹੀਂ ਮਿਲੇਗਾ। ਦਰਅਸਲ ਉਹ ਸਾਡੀਆਂ ਪੱਗਾਂ ਕਰਕੇ ਬਾਰ ਬਾਰ ਕਹਿ ਰਹੇ ਸੀ। ਅਸੀਂ ਦੋ ਹੀ ਪਗੜੀਧਾਰੀ ਸਿੱਖ ਸਾਂ। ਸ: ਅਮਰ ਸਿੰਘ ਮੋਗਾ ਤੇ ਮੈਂ। ਦੋਵੇਂ ਹੀ ਸ਼ਾਕਾਹਾਰੀ। ਉਹਨਾਂ ਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਸਿੱਖ ਵੀ ਸ਼ਾਕਾਹਾਰੀ ਹੋ ਸਕਦੇ ਹਨ। ਮੈਂ ਜਦੋਂ ਜ਼ੋਰ ਦੇ ਕੇ ਕਿਹਾ ਕਿ ਅਸੀਂ ਪੱਕੇ ਟੀਟਾਟਲਰ ਹਾਂ ਤਾਂ ਉਹਨਾਂ ਹੈਰਾਨੀ ਨਾਲ ਸਾਡਾ ਬੈਠਣਾ ਪਰਵਾਨ ਕੀਤਾ। ਦੌਰੇ ਦੇ ਸ਼ੁਰੂ ਵਿਚ ਇਹ ਹਾਲ ਸੀ ਕਿ ਜਿਥੇ ਅਸੀਂ ਬੈਠਣਾ ਉਥੇ ਸ਼ਾਕਾਹਾਰੀਆਂ ਨੇ ਮਜਬੂਰੀ ਵਿਚ ਹੀ ਬੈਠਣਾ ਅਤੇ ਬਾਰ ਬਾਰ ਪੁਛਣਾ ਕਿ ਇਹ ਮੇਜ਼ ਸ਼ਾਕਾਹਾਰੀਆਂ ਦਾ ਹੀ ਹੈ ਅਤੇ ਦੌਰੇ ਦੀ ਸਮਾਪਤੀ ਤਕ ਇਹ ਹਾਲ ਹੋ ਗਿਆ ਕਿ ਜਿਥੇ ਅਸੀਂ ਹੋਣਾ ਓਥੇ ਸ਼ਾਕਾਹਾਰੀਆਂ ਦੌੜ ਕੇ ਆਉਣਾ। ਨਾਸ਼ਤੇ ਵਿਚ ਮੱਖਣ, ਪਨੀਰ, ਦਲੀਆ, ਦਹੀਂ, ਦੁੱਧ, ਸੋਡਾ, ਡਬਲ ਰੋਟੀਆਂ, ਫਲ, ਜੈਮ ਅਤੇ ਸ਼ਹਿਦ ਸਨ। ਜੋ ਨਿਸਚਿਤ ਰੂਪ ਵਿਚ ਸ਼ੁਧ ਅਤੇ ਸਵਾਦਲੇ ਵੀ ਸਨ।

ਨਾਸ਼ਤੇ ਤੋਂ ਵਿਹਲੇ ਹੋ ਕੇ ਫੇਜਾਂ ਬੈਂਕ ਦੇ ਕਾਉਂਟਰ ਤੇ ਜਮਾਂ ਹੋਈਆਂ ਤੇ ਆਪਣੇ ਟਰੈਵਲਰ ਚੈਕ ਤੁੜਵਾ ਕੇ ਰੂਬਲ ਲੈਣ ਲਗੀਆਂ। ੧੦੦ ਡਾਲਰ ਦੇ ੬੨ ਰੂਬਲ।

ਬੈਂਕ ਵਾਲਿਆਂ ਰੂਸੀ ਮੁਦਰਾ ਰੂਬਲ ਦੇ ਨੋਟ ਵੀ ਦਿਤੇ ਅਤੇ ਸਿਕਿਆਂ ਦੇ ਰੂਪ ਵਿਚ ਕੋਪਕ ਵੀ ਦਿਤੇ। ਕੋਪਕ ਰੂਬਲ ਦਾ ਸੌਵਾਂ ਹਿੱਸਾ ਹੁੰਦਾ ਹੈ।

ਹੋਟਲ ਦੇ ਨੋਟਿਸ ਬੋਰਡ ਤੇ ਇਕ ਲੰਮੀ ਲਿਸਟ ਲਗੀ ਹੋਈ ਸੀ ਜਿਸ ਵਿਚ ਸ਼ਹਿਰ ਵਿਚ ਹੋਣ ਵਾਲੇ ਸਭਿਆਚਾਰਕ ਪ੍ਰੋਗਰਾਮਾਂ ਦਾ ਵੇਰਵਾ ਸੀ। ਜੋ ਕੋਈ ਦਿਲਚਸਪੀ ਰਖਦਾ ਉਥੇ ਉਥੇ ਜਾ ਸਕਦਾ ਸੀ ਪਰ ਪਹਿਲਾਂ ਹੋਟਲ ਰਾਹੀਂ ਬੁਕਿੰਗ ਕਰਵਾਕੇ। ਸਾਡਾ ਪ੍ਰੋਗਰਾਮ ਤਾਂ ਇਨਟੂਰਿਸਟ ਮਹਿਕਮੇ ਵਲੋਂ ਹੀ ਬਣਾਇਆ ਜਾਣਾ ਸੀ।

੩੧ ਅਕਤੂਬਰ ੧੯੮੭ ਨੂੰ ਸੋਵੀਅਤ ਯੂਨੀਅਨ ਵਿਚ ਸਾਡੇ ਦੌਰੇ ਦਾ ਅਮਲੀ ਰੂਪ ਵਿਚ ਪਹਿਲਾ ਦਿਨ ਸੀ! ਅੱਜ ਘੁਮਣ ਫਿਰਨ ਦਾ ਹੀ ਕਾਰਜ ਸੀ। ਹੋਟਲ ਦੇ ਬਾਹਰ ਟੂਰਿਸਟ ਬੱਸਾਂ ਖੜੀਆਂ ਸਨ। ਏਅਰ ਕੰਡੀਸ਼ਨਡ ਬੱਸਾਂ। ਅੱਜ ਗਰੁਪਾਂ ਦੀ ਵੰਡ ਕਰ ਦਿਤੀ ਗਈ ਸੀ। ਸਾਡਾ ਗਰੁਪ ਏ ਸੀ ਜਿਸ ਵਿਚ ਸੌ ਕੁ ਜਣਾ ਸੀ। ਬੀ ਗਰੁਪ ਵਿਚ ਪੰਜਾਹ ਕੁ ਵਿਅਕਤੀ ਸਨ ਇਹ ਇਸਕਸ ਦੇ ਸਨ। ਤੀਸਰਾ ਗਰੁਪ ਐਫ. ਐਸ.ਯੂ. ਦਾ। ਇਹਨਾਂ ਤਿੰਨਾਂ ਹੀ ਗਰੁਪਾਂ ਦੇ ਸੋਵੀਅਤ ਯੂਨੀਅਨ ਵਿਚ ਫੇਰੇ ਦੇ ਰਾਹ ਵੱਖ ਵੱਖ ਨਿਸਚਿਤ ਕਰ ਦਿਤੇ ਗਏ ਸਨ। ਇਵੇਂ ਕੀਤਾ ਗਿਆ ਕਿ ਇਹ ਵੱਖ ਵੱਖ ਸ਼ਹਿਰਾਂ ਅਤੇ ਥਾਵਾਂ ਤੇ ਇਕਠੇ ਨਾ ਜਾਣ। ਇਕ ਸ਼ਹਿਰ ਚੋਂ ਇਕ ਗਰੁਪ ਨਿਕਲ ਜਾਂਦਾ ਤਾਂ ਹੀ ਦੂਸਰਾ ਆਉਂਦਾ। ਅਮਲੀ ਤੌਰ ਤੇ ਬਾਦ ਵਿਚ ਅਸੀਂ ਸਾਰਾ ਸੋਵੀਅਤ ਯੂਨੀਅਨ ਏ ਗਰੁਪ ਦੇ ਨਾਲ ਹੀ ਘੁਮਿਆ। ਬਾਕੀ ਡੇਢ ਸੌ ਬੰਦਾ ਵਖਰਾ ਘੁਮਦਾ ਰਿਹਾ। ਮਾਸਕੋ ਦੇ ੭ ਅਕਤੂਬਰ ਦੇ ਜਸ਼ਨ ਵਿਚ ਵੀ ਇਹ ਗਰੁਪ ਵੱਖ ਵੱਖ ਥਾਵਾਂ ਤੇ ਰਹੇ ਅਤੇ ਅੰਤ ਉਤੇ ਵਾਪਸੀ ਵੇਲੇ ਤਾਸ਼ਕੰਦ ਹੀ ਇਕਠੇ ਹੋਏ।

ਸਾਡਾ ਗਰੁਪ ਬੱਸਾਂ ਵਿਚ ਬੈਠ ਕੇ ਸ਼ਹਿਰ ਘੁਮਣ ਲਈ ਜਾ ਰਿਹਾ ਸੀ। ਹਰ ਬੱਸ ਵਿਚ ਇਕ ਗਾਈਡ ਸੀ ਕੋਈ ਲੜਕੀ ਕੋਈ ਲੜਕਾ। ਸਾਡੀ ਬੱਸ ਵਿਚ ਇਕ ੩੫ ਕੁ ਸਾਲ ਦਾ ਗਭਰੂ ਸੀ। ਬਹੁਤ ਹਸਮੁਖ ਜਿਹਾ ਦੇਖਣ ਚਾਖਣ ਤੋਂ ਕੋਈ ਮੰਗੋਲ ਲਗਦਾ ਸੀ। ਉਸ ਨੇ ਮਾਈਕ ਫੜਦਿਆਂ ਹੀ ਐਲਾਨ ਕੀਤਾ, "ਮੇਰਾ ਨਾਮ ਵਲਾਦੀਮੀਰ ਹੈ ਤੁਸੀਂ ਮੇਰਾ ਚਿਹਰਾ ਚੰਗੀ ਤਰ੍ਹਾਂ ਵੇਖ ਕੇ ਚੇਤੇ ਵਿਚ ਰੱਖ ਲਵੋ। ਅਸੀਂ ਕਈ ਥਾਵਾਂ ਤੇ ਅੱਜ ਜਾਣਾ ਹੈ ਜਿਥੇ ਮੈਂ ਹੋਵਾਂਗਾ ਉਥੇ ਹੀ ਤੁਹਾਡੀ ਬੱਸ ਹੋਵੇਗੀ। ਉਂਜ ਤੁਸੀਂ ਬੱਸ ਭੁਲ ਜਾਵੋਗੇ। ਵੈਸੇ ਤੁਸੀਂ ਭੁਲ ਵੀ ਜਾਵੋ ਤਾਂ ਘਬਰਾਉਣ ਦਾ ਕੋਈ ਗੱਲ ਨਹੀਂ। ਤੁਹਾਡੇ ਕੋਲ ਜੋ ਹੋਟਲ ਦਾ ਕਾਰਡ ਹੈ ਉਸ ਦੇ ਆਧਾਰ ਤੇ ਤੁਸੀਂ ਆਰਾਮ ਨਾਲ ਵਾਪਸ ਆ ਸਕਦੇ ਹੋ।"

ਅੱਜ ਬਹੁਤ ਠੰਢ ਸੀ ਹਵਾ ਵੀ ਵਗ ਰਹੀ ਸੀ ਪਰ ਬੱਸਾਂ ਤਾਂ ਅੰਦਰੋਂ ਨਿੱਘੀਆਂ ਸਨ। ਬਾਹਰ ਵੇਖਣ ਵਾਸਤੇ ਸ਼ੀਸ਼ੇ ਬਹੁਤ ਵਡੇ ਵਡੇ ਸਨ। ਤਾਸ਼ਕੰਦ ਦੀਆਂ ਸੜਕਾਂ ਤੇ ਬੱਸਾਂ ਘੁਮਣ ਲਗੀਆਂ। ਸੜਕਾਂ ਚੌੜੀਆਂ ਫਲ ਫੁਲਦਾਰ ਅਤੇ ਸਾਫ ਸਨ। ਸੜਕਾਂ ਦੇ ਆਲੇ ਦੁਆਲੇ ਕੋਈ ਦੁਕਾਨਾਂ ਨਹੀਂ



ਤਾਸ਼ਕੰਦ ਵਿਚ ਸਵਰਗੀ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਦੀ ਯਾਦਗਾਰ ਸਾਹਮਣੇ ਖੜ੍ਹੇ (ਖਬੇ ਤੋਂ) ਸ੍ਰੀ ਡੀ. ਆਰ. ਗੁਪਤਾ ਪਟਿਆਲਾ, ਜਗਦੀਸ਼ ਸਿੰਘ, ਸ੍ਰੀ ਜੈ ਕਿਸ਼ਨ ਸੈਣੀ ਅਤੇ ਸ: ਅਮਰ ਸਿੰਘ ਜਰਨਲਿਸਟ ਮੋਗਾ।

ਸਨ। ਬਸ ਬੂਟਿਆਂ ਅਤੇ ਦਰਖਤਾਂ ਦੀਆਂ ਕਤਾਰਾਂ ਸਨ। ਵਲਾਦੀਮੀਰ ਅੰਗਰੇਜ਼ੀ ਵਿਚ ਬੋਲੀ ਜਾ ਰਿਹਾ ਸੀ। ਇਹ ਉਜ਼ਬੇਕਿਸਤਾਨ ਗਣਰਾਜ ਹੈ। ਸੋਵੀਅਤ ਯੂਨੀਅਨ ਦੇ ਪੰਦਰਾਂ ਗਣਰਾਜਾਂ ਵਿਚੋਂ ਇਕ। ਇਸ ਦੀ ਏਨੀਆਬਾਦੀ ਹੈ। ਇਸ ਗਣਰਾਜ ਵਿਚ ੬੮ ਫੀਸਦੀ ਉਜ਼ਬੇਕਿਸਤਾਨੀ ਲੋਕ ਹਨ ਬਾਕੀ ਹੋਰ ਨਸਲਾਂ, ਮੰਗੋਲ, ਰੂਸੀ, ਆਰਮੇਨੀਅਨ ਯੂਕਰੇਨੀਅਨ ਆਦਿ ਦੇ ਲੋਕ ਰਹਿੰਦੇ ਹਨ।

ਇਥੇ ਜ਼ਬਾਨਾਂ ਵੀ ਵੱਖ ਵੱਖ ਬੋਲੀਆਂ ਜਾਂਦੀਆਂ ਹਨ। ਫਾਰਸੀ ਵੀ ਬੋਲੀ ਜਾਂਦੀ ਹੈ ਤੁਰਕੀ ਦੀਆਂ ਬੋਲੀਆਂ ਵੀ ਹਨ। ਤਾਸ਼ਕੰਦ ਉਜ਼ਬੇਕਿਸਤਾਨ ਦੀ ਰਾਜਧਾਨੀ ਹੈ। ਇਹ ਸ਼ਹਿਰ ਆਬਾਦੀ ਵਿਚ ਸੋਵੀਅਤ ਯੂਨੀਅਨ ਦਾ ਚੋਥਾ ਵੱਡਾ ਸ਼ਹਿਰ ਹੈ। ਇਸ ਦਾ ਨੰਬਰ ਮਾਸਕੋ, ਲੈਨਿਨ ਗਰਾਡ ਅਤੇ ਕੀਵ ਤੋਂ ਬਾਦ ਆਉਂਦਾ ਹੈ। ਇਸ ਦੀ ਆਬਾਦੀ ੨੦ ਲੱਖ ਤੋਂ ਉਪਰ ਹੈ। ਇਥੇ ਯੂਨੀਵਰਸਿਟੀ ਹੈ, ਕਲਚਰਲ ਸੈਂਟਰ ਹਨ ਅਤੇ ਬਹੁਤ ਵੱਡਾ ਉਦਯੋਗਿਕ ਕੇਂਦਰ ਹੈ। ਭਾਰੀ ਇੰਡਸਟਰੀ ਦੇ ਵਡੇ ਵਡੇ ਕਾਰਖਾਨੇ ਹਨ। ਵਲਾਦੀਮੀਰ ਦੱਸੀ ਜਾ ਰਿਹਾ ਸੀ ਅਤੇ ਯਾਤਰੂ ਤਾਸ਼ਕੰਦ ਦੀ ਫਿਜ਼ਾ ਨਾਲ ਵਾਕਫ ਵੀ ਹੋਈ ਜਾ ਰਹੇ ਸਨ। ਉਸਦਾ ਬੋਲਣਾ ਜਾਰੀ ਸੀ। "ਇਹ ਮਧ ਏਸ਼ੀਆ ਦਾ ਇਲਾਕਾ ਹੈ ਸ਼ਹਿਰ ਉਥੇ ਹੀ ਵਸਦੇ, ਜਿਥੇ ਪਾਣੀ ਹੁੰਦਾ, ਦਰਿਆ ਹੁੰਦਾ। ਇਥੇ ਵੀ ਇਕ ਦਰਿਆ ਹੈ ਪਰ ਬਹੁਤ ਛੋਟਾ ਦਰਿਆ। ਫੇਰ ਉਹਨੇ ਇਤਿਹਾਸ ਦੱਸਿਆ, ਪਹਿਲਾਂ ਇਸ ਸ਼ਹਿਰ ਦਾ ਨਾਮ ਹੋਰ ਸੀ ਸ਼ਾਇਦ ਚੱਚ ਕਿ ਕੁਝ ਹੋਰ। ਈਸਾ ਤੋਂ ਸੌ ਸਾਲ ਪੂਰਵ ਤੋਂ ਇਸ ਸ਼ਹਿਰ ਦਾ ਇਤਿਹਾਸ ਉਪਲਬਧ ਹੈ। ਅੱਠਵੀਂ ਸਦੀ ਵਿਚ ਅਰਬ ਆਏ। ੨੫੦ ਸਾਲ ਰਾਜ ਕੀਤਾ। ਧਰਮਾਂ ਵਿਚ ਜ਼ੋਰਸਤਰੀਅਨ, ਬੁਧ, ਈਸਾਈ ਅਤੇ ਇਸਲਾਮ ਦਾ ਵੀ ਜ਼ੋਰ ਰਿਹਾ। ਅੱਜ ਕਲ ਬਹੁਤੀ ਆਬਾਦੀ ਮੁਸਲਮਾਨਾਂ ਦੀ ਹੈ। ਅਰਬਾਂ ਨੇ ਇਸ ਸ਼ਹਿਰ ਦਾ ਨਵਾਂ ਨਾਮ ਰਖਿਆ ਤੁਸ਼-ਕੰਤ ਭਾਵ ਪੱਥਰਾਂ ਦਾ ਸ਼ਹਿਰ। ਪਤਾ ਨਹੀਂ ਅਰਬਾਂ ਨੇ ਕਿਉਂ ਇਹ ਨਾਮ ਰਖਿਆ ਕਿਉਂਕਿ ਪੱਥਰ ਤਾਂ ਇਥੇ ਹੈ ਨਹੀਂ ਇਹ ਕਹਿਕੇ ਵਲਾਦੀਮੀਰ ਮੁਸਕਰਾਇਆ ਤੇ ਕਹਿਣ ਲਗਾ ਚਲੋ ਛਡੋ। ਤੇ ਹੁਣ ਬੱਸ ਖੜ੍ਹ ਗਈ ਸੀ, ਇਕ ਚੌਕ 'ਥੀਏਟਰ ਸੁਕੇਅਰ' ਵਿਚ। ਹੁਣ ਵਧੀਆ ਧੁੱਪ ਨਿਕਲ ਚੁੱਕੀ ਸੀ। ਥੀਏਟਰ ਸੁਕੇਅਰ ਵਿਚ ਰੌਣਕਾਂ ਲਗੀਆਂ ਹੋਈਆਂ ਸਨ। ਛੋਟਾ ਜਿਹਾ ਬਾਜ਼ਾਰ ਵੀ ਲਗਾ ਹੋਇਆ ਸੀ ਆਲੇਦੁਆਲੇ ਸੈਂਟਰਲ ਸਟੋਰ ਵੀ ਸਨ ਜਿਥੇ ਹਰ ਪ੍ਰਕਾਰ ਦੀ ਖਰੀਦਦਾਰੀ ਹੋ ਸਕਦੀ ਸੀ। ਜਿਵੇਂ ਉਪਰ ਕਿਹਾ ਗਿਆ ਹੈ ਕਿ ਇਥੇ ਸੜਕਾਂ ਤੇ ਦੁਕਾਨਾਂ ਨਹੀਂ ਸਨ। ਅਜਿਹਾ ਯੂਰਪ ਅਤੇ ਅਫਰੀਕਾ ਅਤੇ

ਕਈ ਹੋਰ ਦੇਸ਼ਾਂ ਵਿਚ ਵੀ ਹੈ। ਇਸ ਨਾਲ ਆਵਾਜਾਈ ਵਿਚ ਵਿਘਨ ਘੱਟ ਪੈਂਦਾ ਹੈ। ਕੁਝ ਚਿਰ ਤਸਵੀਰਾਂ ਆਦਿ ਖਿੱਚੀਆਂ ਗਈਆਂ। ਇਕ ਫੁਹਾਰਾ ਅਤੇ ਬੁੱਤ ਵੀ ਸੀ। ਅਤੇ ਫੇਰ ਬਸਾਂ ਰਾਹੀਂ ਅਗੇ ਚਲੇ ਪਏ।

ਵਲਾਦੀਮੀਰ ਦੱਸ ਰਿਹਾ ਸੀ ਕਿ ਪਿਛਲੇ ਤਿੰਨ ਦਿਨ ਏਨੀ ਸਰਦੀ ਪਈ ਹੈ ਕਿ ਜ਼ੀਰੋ ਤੋਂ ਤਿੰਨ ਦਰਜੇ ਥਲੇ ਤਕ ਪਾਰਾ ਚਲਾ ਗਿਆ। ਸਾਡੀ ਕਪਾਹ ਦੀ ਫਸਲ ਸਾਰੀ ਢਕੀ ਗਈ ਅਤੇ ਸਾਰਾ ਕੰਮ ਕਾਜ ਠੱਪ ਹੋ ਗਿਆ ਸੀ। ਅੱਜ ਤੁਸੀਂ ਆਏ ਹੋ ਤਾਂ ਤੁਹਾਡੇ ਸਵਾਗਤ ਵਿਚ ਸੂਰਜ ਨਿਕਲ ਆਇਆ ਹੈ। ਰਾਹ ਵਿਚ ਆਕਾਸ਼ ਨੂੰ ਛੋਹਦੀਆਂ ਉਚੀਆਂ ਉਚੀਆਂ ਇਮਾਰਤਾਂ ਦਾ ਨਿਰਮਾਨ ਕਾਰਜ ਚਲ ਰਿਹਾ ਸੀ। ਦਸਿਆ ਗਿਆ ਕਿ ਇਹ ਨਵੇਂ ਰਿਹਾਇਸ਼ੀ ਫਲੈਟ ਹਨ। ਸੋਵੀਅਤ ਯੂਨੀਅਨ ਵਿਚ ਧੜਾਧੜ ਰਿਹਾਇਸ਼ੀ ਮਕਾਨ ਤੇ ਫਲੈਟ ਉਸਰ ਰਹੇ ਹਨ। ਇਹ ਉਸਾਰੀ ਸਰਕਾਰ ਕਰਦੀ ਹੈ ਤੇ ਬਾਅਦ ਵਿਚ ਲੋਕਾਂ ਨੂੰ ਅਲਾਟ ਕਰਦੀ ਹੈ। ਅਨੁਮਾਨ ਹੈ ਕਿ ਆਉਂਦਿਆਂ ਪੰਦਰਾਂ ਸਾਲਾਂ ਵਿਚ ਸਭ ਲੋਕਾਂ ਨੂੰ ਮਕਾਨ ਮਿਲ ਜਾਣਗੇ।

ਹੁਣ ਚਾਰ ਬੱਸਾਂ ਦਾ ਕਾਫਲਾ ਇਕ ਬਹੁਤ ਹੀ ਮੈਦਾਨ ਵਰਗੇ ਚੌਕ ਵਿਚ ਆਇਆ। ਖੱਬੇ ਹੱਥ ਪੀਲੇ ਰੰਗ ਦੀ ਇਕ ਇਮਾਰਤ ਸੀ ਪੁਰਾਣੀ ਬਣੀ ਹੋਈ ਪਰ ਬਹੁਤ ਵਿਸ਼ਾਲ। ਬਾਹਰ ਲੈਨਿਨ ਤੇ ਕਾਰਲਮਾਰਕਸ, ਏਂਗਲ ਅਤੇ ਹੋਰ ਸੋਵੀਅਤ ਲੀਡਰਾਂ ਦੀਆਂ ਤਸਵੀਰਾਂ ਵਾਲੇ ਵੱਡੇ ਵੱਡੇ ਬੋਰਡ ਲਗੇ ਸਨ। ਦੂਰ ਪਰਾਂ ਇਕ ਬਹੁਤ ਉੱਚਾ ਆਸਮਾਨ ਨਾਲ ਗੱਲਾਂ ਕਰਦਾ ਲੈਨਿਨ ਦਾ ਬੁੱਤ ਸੀ। ਉਹ ਏਡਾ ਉੱਚਾ ਬੁੱਤ ਸੀ ਕਿ ਉਸ ਦੇ ਮੋਢਿਆਂ ਤੇ ਚੜ੍ਹੇ ਮਨੁੱਖ ਐਵੇਂ ਮੱਖੀਆਂ ਹੀ ਲਗ ਰਹੇ ਸਨ। ਬੁੱਤ ਨੂੰ ਰੱਸੇ ਪਾਏ ਹੋਏ ਸਨ। ਨੀਝ ਲਾਇਆਂ ਦਿੱਸਦਾ ਸੀ ਕਿ ਬੁੱਤ ਨੂੰ ਸਾਫ ਕਰਨ ਅਤੇ ਸ਼ਿੰਗਾਰਨ ਦਾ ਕਾਰਜ ਹੋ ਰਿਹਾ ਹੈ। ੭ ਨਵੰਬਰ ਦੇ ਇਨਕਲਾਬ ਦੇ ਜਸ਼ਨ ਦੀ ਤਿਆਰੀ ਹੋ ਰਹੀ ਸੀ। ਫੌਜੀ ਪੁਲਸੀਏ ਅਤੇ ਹਜ਼ਾਰਾਂ ਦੀ ਤਾਦਾਦ ਵਿਚ ਬੱਚੇ ਜਮਾਂ ਸਨ। ਬੈਂਡ ਵਜ ਰਹੇ ਸਨ ਅਤੇ ਜਸ਼ਨ ਦੀ ਰੀਹਰਸਲ ਚਲ ਰਹੀ ਸੀ। ਬੱਚੇ ਆਪਣੀਆਂ ਉਸਤਾਨੀਆਂ ਨਾਲ ਚਲਦੇ ਗੁਲਾਬ ਦੇ ਫੁੱਲ ਵਾਂਗ ਖਿੜੇ ਲਗਦੇ ਸਨ। ਸਾਨੂੰ ਵੇਖ ਕੇ ਬੱਚੇ ਝੁੱਕ ਕੇ ਨਮਸਤੇ ਕਰਦੇ ਅਤੇ ਬਾਅਦ ਵਿਚ ਹੱਸਦੇ ਖੇਡਦੇ। ਖੂਬਸੂਰਤੀ ਹੀ ਖੂਬਸੂਰਤੀ ਸੀ ਚਾਰੇ ਪਾਸੇ। ਇਥੋਂ ਦੇ ਲੋਕਾਂ ਤੇ ਲੋਹੜੇ ਦਾ ਹੁਸਨ ਸੀ। ਸਾਦਗੀ ਵਿਚ ਵੀ ਹੁਸਨ। ਤੁਸੀਂ ਦੇਖਦੇ ਹੀ ਰਹਿ ਜਾਵੋ। ਮੁੰਡੇ ਕੁੜੀਆਂ ਦੇ ਦਗ ਦਗ ਕਰਦੇ ਚਿਹਰੇ, ਚੁਸਤ ਤੋਰ ਉਚੇ ਲੰਮੇ ਕੱਦ ਲੰਮੇ ਵਾਲ ਜਿਵੇਂ ਕਿਸੇ ਬੁੱਤ ਤਰਾਸ਼ ਨੇ ਸੰਗਮਰਮਰ ਦੇ ਬੁੱਤ ਬਣਾਏ ਹੋਣ ਜਿਵੇਂ ਖੂਬਸੂਰਤ ਗੁੱਡੀਆਂ ਪਟੋਲੇ ਹੀ ਹੋਣ। ਸੋਹਣੇ ਫਬਵੇਂ ਕਪੜੇ ਅਤੇ ਹਸੂੰ ਹਸੂੰ ਕਰਦੇ ਚਿਹਰੇ। ਹੋਟਲ ਵਿਚ ਵੀ ਇਹ ਹੀ ਦ੍ਰਿਸ਼ ਸੀ। ਕਦੇ ਕੁੜੀਆਂ ਗਾਉਂਦੀਆਂ ਹੁੰਦੀਆਂ ਸਨ। ਸਭ ਗੈਸ ਬੁਝਾ ਦਿਓ ਜੀ ਸਾਡਾ ਕੁੜਮ ਬੈਟਰੀ ਵਰਗਾ। ਇਥੇ ਸਚਮੁਚ ਸੁੰਦਰਤਾ ਨੇ ਚਾਨਣ ਹੀ ਕੀਤਾ ਹੋਇਆ ਸੀ। ਅਰਬ ਲੋਕਾਂ ਦੀਆਂ ਕਹਾਣੀਆਂ ਵਿਚ ਆਉਂਦੀਆਂ ਕੋਹ ਕਾਫ ਦੀਆਂ ਪਰੀਆਂ ਦਾ ਇਹ ਦੇਸ਼ ਸੀ।

ਸੰਨ ੧੯੧੭ ਤੋਂ ੧੯੮੭ ਤਕ ਰੂਸੀ ਇਨਕਲਾਬ ਦੇ ੭੦ ਵਰ੍ਹਿਆਂ ਨੂੰ ਪ੍ਰਕਾਸ਼ਮਾਨ ਕਰਦੇ ਵਡੇ ਗੇਟ ਬਣੇ ਸਨ। ਸੰਗੀਤ ਵਜ ਰਿਹਾ ਸੀ। ਸਰਕਾਰੀ ਅਫਸਰਾਂ ਦੀਆਂ ਕਾਰਾਂ ਆ ਜਾ ਰਹੀਆਂ ਸਨ। ਕਈਆਂ ਦੇ ਮਨਾਂ 'ਚ ਭੈ ਸੀ ਕਿ ਇਹ ਸਭ ਕੇ.ਜੀ.ਬੀ. ਹੀ ਹੈ। ਸਾਡੇ ਖੜੇ ਹੋਣ ਤੇ ਇਹਨਾਂ ਨੂੰ ਇਤਰਾਜ਼ ਹੋਵੇਗਾ—ਪਰ ਸਾਨੂੰ ਕੋਈ ਕੁਝ ਨਹੀਂ ਸੀ ਕਹਿ ਰਿਹਾ ਸਗੋਂ ਦੌੜ ਦੌੜ ਕੇ ਮਿਲਣ ਅਤੇ ਤਸਵੀਰਾਂ ਖਿਚਾ ਕੇ ਖੁਸ਼ ਹੋ ਰਹੇ ਸਨ। ਇਹ ਲੋਕ ਜਦੋਂ ਹੱਸਦੇ ਤਾਂ ਸਾਰੇ ਦੇ ਸਾਰੇ ਖਿੜ ਜਾਂਦੇ ਜਿਵੇਂ ਗੁਲਾਬ ਖਿੜਿਆ ਹੋਵੇ।

ਸਾਹਮਣੇ ਵੱਡੀ ਸਰਕਾਰੀ ਇਮਾਰਤ ਸੀ ਇਸ ਬਾਰੇ ਜਦੋਂ ਦਸਿਆ ਗਿਆ ਤਾਂ ਸਭ ਜਜ਼ਬਾਤੀ ਹੋ ਗਏ। ਇਸ ਇਮਾਰਤ ਵਿਚ ਹੀ ਜਨਵਰੀ ੧੯੬੬ ਨੂੰ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਅਤੇ ਪਾਕਿਸਤਾਨੀ ਪ੍ਰਧਾਨ ਅਯੂਬ ਖਾਂ ਦੀ ਕਾਨਫਰੰਸ ਹੋਈ ਸੀ। ਸੰਨ ੧੯੬੫ ਦੀ ਭਾਰਤ-ਪਾਕ ਲੜਾਈ ਪਿਛੋਂ ਇਥੇ ਸੋਵੀਅਤ ਨੇਤਾ ਕੋਸੀਗਿਨ ਦੀ ਪਹਿਲ ਕਦਮੀ ਤੇ ਬੜੇ ਗੰਭੀਰ ਵਿਚਾਰ ਵਟਾਂਦਰੇ ਪਿਛੋਂ ਤਾਸ਼ਕੰਦ ਸਮਝੌਤਾ ਹੋਇਆ ਸੀ। ਉਦੋਂ ਸ਼ਾਸਤਰੀ ਜੀ ਇਸੇ ਸ਼ਹਿਰ ਵਿਚ ਚੜ੍ਹਾਈ ਕਰ ਗਏ ਸਨ।

ਸ਼ਾਸਤਰੀ ਦੀ ਯਾਦ ਵਿਚ ਇਕ ਸਕੂਲ ਹੈ ਅਤੇ ਇਥੇ ਇਕ ਉਹਨਾਂ ਦਾ ਬੁੱਤ ਵੀ ਲਗਾਇਆ ਗਿਆ ਹੈ। ਅਸੀਂ ਉਸ ਬੁੱਤ ਦੇ ਦਰਸ਼ਨ ਵੀ ਕੀਤੇ। ਅੱਧਾ ਬਸਟ ਹੀ ਸੀ ਪਾਰਕ ਵੀ ਪੱਤਿਆਂ ਨਾਲ ਭਰਿਆ ਪਿਆ ਸੀ। ਸ਼ਾਇਦ ਆਉਂਦੀ ਪੱਤਝੜ ਕਾਰਨ ਸੀ ਫਿਰ ਵੀ ਮਨ ਵਿਚ ਇਕ ਅਕੀਦਤ ਜ਼ਰੂਰ ਆਈ ਇਸ ਛੋਟੇ ਕੱਦ ਦੇ ਮਹਾਨ ਵਿਅਕਤੀ ਵਾਸਤੇ।

ਇਕ ਹੋਰ ਵੇਖਣ ਯੋਗ ਇਤਿਹਾਸਕ ਯਾਦਗਾਰ ਸੀ ਜਿਥੇ ਬਹੁਤ ਮੇਲਾ ਲਗਾ ਹੋਇਆ ਸੀ। ਇਹ ਸੀ ਪਿਛਲੀ ਸੰਸਾਰ ਜੰਗ ਦੇ ਰੂਸੀ ਯਤੀਮ ਬੱਚਿਆਂ ਦੀ ਯਾਦਗਾਰ।

ਪਿਛਲੀਆ ਦੋਹਾਂ ਸੰਸਾਰ ਜੰਗਾਂ ਵਿਚ ਰੂਸ ਦੇ ਕਰੋੜਾਂ ਲੋਕ ਮਰ ਗਏ ਸਨ। ਦੂਜੀ ਸੰਸਾਰ ਜੰਗ ਵਿਚ ਹਿਟਲਰ ਨੇ ਇਕ ਵਾਰ ਰੂਸ ਨੂੰ ਰੌਂਦ ਕੇ ਰਖ ਦਿਤਾ ਅਤੇ ਬਾਅਦ ਵਿਚ ਰੂਸ ਨੇ ਹੀ ਪਹਿਲਾਂ ਜਰਮਨੀ ਨੂੰ ਧੁਰ ਉਹਦੇ ਘਰ ਬਰਲਿਨ ਤੱਕ ਧੱਕਿਆ ਸੀ। ਇਸ ਜੰਗ ਵਿਚ ਕੁਦਰਤੀ ਸੀ ਲੱਖਾਂ

ਬੱਚੇ ਯਤੀਮ ਹੋਏ। ਮਾਸਕੋ ਵਿਚਲੀ ਕੇਂਦਰੀ ਸਰਕਾਰ ਦੇ ਫੈਸਲੇ ਅਨੁਸਾਰ ਇਹਨਾਂ ਯਤੀਮਾਂ ਨੂੰ ਜੰਗ ਦੇ ਫਰੰਟ ਤੋਂ ਬਹੁਤ ਦੂਰ ਇਲਾਕਿਆਂ ਵਿਚ ਭੇਜਿਆ ਗਿਆ। ਉਜ਼ਬੇਕਿਸਤਾਨ ਵਿਚ ਵੀ ਬਹੁਤ ਬੱਚੇ ਆਏ। ਕੁਝ ਤਾਂ ਵੱਡੀਆਂ ਇਮਾਰਤਾਂ ਵਿਚ ਤਟ ਫਟ ਬਣਾਏ ਯਤੀਮਖਾਨਿਆਂ ਵਿਚ ਭੇਜ ਦਿਤੇ ਗਏ ਪਰ ਬਹੁਤ ਸਾਰਿਆਂ ਨੂੰ ਉਥੋਂ ਦੇ ਲੋਕਾਂ ਨੇ ਅਪਨਾ ਲਿਆ। ਲੋਕਾਂ ਦੀ ਇਸ ਮਹਾਨ ਪਹੁੰਚ ਨੂੰ ਦਰਸਾਉਂਦਾ ਇਥੇ ਇਕ ਸਮਾਰਕ ਬਣਿਆ ਹੈ ਜਿਥੇ ਕਿ ਇਕ ਉਜ਼ਬੇਕੀ ਜੋੜਾ, ਮੀਆਂ ਬੀਵੀ ਉਹਨਾਂ ਬੱਚਿਆਂ ਸਮੇਤ ਦਿਖਾਇਆ ਗਿਆ ਹੈ। ਕਿਸੇ ਇਕ ਵਿਸ਼ੇਸ਼ ਵਿਅਕਤੀ ਦਾ ਬੁੱਤ ਨਹੀਂ ਸਗੋਂ ਸਮੂਹਕ ਲੋਕਾਂ ਦੀ ਪਹੁੰਚ ਨੂੰ ਸਮਰਪਿਤ ਇਹ ਸਮਾਰਕ ਹੈ। ਬਹੁਤ ਜਾਨਦਾਰ ਪ੍ਰਤਿਮਾ ਹੈ।

ਇਕ ਹੋਰ ਸਮਾਰਕ ਤਾਸ਼ਕੰਦ ਦੇ ਲੋਕਾਂ ਦੀ ਦ੍ਰਿੜਤਾ ਅਤੇ ਇਰਾਦੇ ਨੂੰ ਪ੍ਰਨਾਮ ਕਰਦਾ ਹੋਇਆ ਬਣਾਇਆ ਗਿਆ ਹੈ। ਇਸ ਇਲਾਕੇ ਵਿਚ ਅਕਸਰ ਭੁਚਾਲ ਆ ਜਾਂਦੇ ਰਹੇ ਹਨ ਅਤੇ ਪਿਛਲਾ ਭੁਚਾਲ ਸੰਨ ੧੯੬੬ ਦਾ ਤਾਂ ਅਜੇ ਤਾਜ਼ਾ ਹੀ ਲੋਕਾਂ ਦੇ ਮਨਾਂ ਵਿਚ ਹੈ। ਸੰਨ ੧੯੧੬ ਵਿਚ ਇਕ ਬਹੁਤ ਵੱਡਾ ਭੁਚਾਲ ਆਇਆ ਸੀ ਧਰਤੀ ਫੱਟ ਗਈ ਸੀ, ਦੜਮ ਕਰਕੇ ਗੂੰਜ ਆਈ। ਲਗਿਆ ਕਿ ਤਾਸ਼ਕੰਦ ਗਰਕ ਹੋ ਜਾਵੇਗਾ। ਬਹੁਤ ਲੋਕ ਮਰ ਗਏ ਸਨ, ਬੇਘਰ ਹੋ ਗਏ ਅਤੇ ਬਰਬਾਦ ਹੋਏ ਸਨ। ਉਸ ਵੇਲੇ ਸਰਕਾਰ ਵਲੋਂ ਵੀ ਸ਼ਹਿਰ ਛੱਡ ਦੇਣ ਲਈ ਕਿਹਾ ਗਿਆ ਪਰ ਲੋਕਾਂ ਨੇ ਕਿਹਾ ਅਸਾਂ ਸ਼ਹਿਰ ਛੱਡਕੇ ਨਹੀਂ ਜਾਣਾ। ਅਸੀਂ ਮੁਸੀਬਤ ਦਾ ਮੁਕਾਬਲਾ ਸਾਹਸ ਹਿੰਮਤ ਅਤੇ ਆਪਸੀ ਮਿਲਵਰਤਨ ਨਾਲ ਕਰਾਂਗੇ। ਏਸ ਇਰਾਦੇ ਨੂੰ ਦਰਸਾਉਂਦਾ ਇਹ ਸਮਾਰਕ ਹੈ। ਜਿਸ ਵਿਚ ਪੱਥਰ ਚੋਂ ਇਕ ਤਰੇੜ ਦੂਰ ਤਕ ਜਾਂਦੀ ਦਿਖਾਈ ਗਈ ਹੈ। ਇਕ ਔਰਤ ਅਤੇ ਮਰਦ ਦ੍ਰਿੜ ਇਰਾਦੇ ਨਾਲ ਖੜੇ ਦਿਖਾਏ ਗਏ ਹਨ। ਬੁੱਤਕਾਰੀ ਦਾ ਕਮਾਲ ਹੈ ਇਹ।

ਇਸ ਇਲਾਕੇ ਦਾ ਸਭਿਆਚਾਰ ਉਤਰੀ ਭਾਰਤ ਨਾਲ ਮਿਲਦਾ ਜੁਲਦਾ ਹੈ। ਇਥੋਂ ਦੀ ਵੇਸ ਭੂਸ਼ਾ ਵੀ ਕਸ਼ਮੀਰ ਨਾਲ ਮਿਲਦੀ ਜੁਲਦੀ ਹੈ। ਇਥੇ ਭਾਰਤੀਆਂ ਦਾ ਬਹੁਤ ਸਤਿਕਾਰ ਹੈ ਭਾਰਤੀ ਸੰਗੀਤ, ਭਾਰਤੀ ਫਿਲਮਾਂ, ਭਾਰਤੀ ਸੰਸਕ੍ਰਿਤੀ ਨੂੰ ਲੋਕ ਪਿਆਰ ਕਰਦੇ ਹਨ ਦੋ ਸਾਲਾਂ ਬਾਦ ਇਕ ਫਿਲਮੀ ਮੇਲਾ ਹੁੰਦਾ ਹੈ ਜਿਥੇ ਭਾਰਤੀ ਫਿਲਮਾਂ ਚਲਦੀਆਂ ਹਨ ਖਰੀਦੀਆਂ ਜਾਂਦੀਆਂ ਹਨ। ਇਥੋਂ ਦੇ ਲੋਕ, ਰਾਜ ਕਪੂਰ ਉਹਦੇ ਭਰਾਵਾਂ ਤੇ ਮੁੰਡਿਆਂ ਨੂੰ ਜਾਣਦੇ ਹਨ ਇਹ ਅਮੀਤਾਬ ਬਚਨ ਨੂੰ ਚੰਗੀ ਤਰ੍ਹਾਂ ਪਹਿਚਾਣਦੇ ਹਨ। ਰਾਜ ਕਪੂਰ ਸਾਡਾ ਦੋਸਤ ਹੈ। ਉਹ ਮਾਨ ਨਾਲ ਕਹਿੰਦੇ ਹਨ।

ਭਾਰਤ ਨਾਲ ਇਹ ਲੋਕ ਸਦਾ ਹੀ ਸਾਂਝਾਂ ਨੂੰ ਯਾਦ



ਸੰਸਾਰ ਜੰਗ ਦੇ ਯਤੀਮ ਬਚਿਆਂ ਨੂੰ ਉਜ਼ਬੇਕਿਸਤਾਨ ਪਰਿਵਾਰਾਂ ਵਲੋਂ ਅਪਨਾਉਣ ਦੀ ਯਾਦ ਵਿਚ ਬਣਿਆ ਬੁਤ ਤਾਸ਼ਕੰਦ ਵਿਚ ਆਕਰਸ਼ਨ ਵਾਲੀ ਯਾਦਗਾਰ ਹੈ।

ਕਰਦੇ ਹਨ। ਭਾਰਤ ਦੇ ਪਹਿਲੇ ਮੁਗਲ ਹੁਕਮਰਾਨ ਬਾਬਰ ਦਾ ਜਨਮ ਅਸਥਾਨ ਤਾਸ਼ਕੰਦ ਦੇ ਲਾਗੇ ਹੀ ਸੀ। ਬਲਖ ਬੁਖਾਰਾ ਕਿਸ ਨੂੰ ਯਾਦ ਨਹੀਂ ਉਹ ਵੀ ਇਸ ਇਲਾਕੇ ਵਿਚ ਹੈ।

ਇਕ ਹੋਰ ਯਾਦਗਾਰ ਸੀ ੧੫ਵੀਂ ਸਦੀ ਦੇ ਉਜ਼ਬੇਕ ਸ਼ਾਇਰ ਅਲੀ ਸ਼ੇਖ ਨਾਗੋਈ ਦੀ। ਇਸ ਦੇ ਨਾਮ ਤੇ ਇਕ ਸੜਕ ਵੀ ਹੈ। ਗਾਈਡ ਨੇ ਬਹੁਤ ਅਕੀਦਤ ਨਾਲ ਆਪਣੇ ਸ਼ਾਇਰ ਦਾ ਜ਼ਿਕਰ ਕੀਤਾ। ਦਿਸਦਾ ਸੀ ਕਿ ਇਹ ਲੋਕ ਆਪਣੇ ਲੇਖਕਾਂ, ਕਲਾਕਾਰਾਂ ਦਾ ਬਹੁਤ ਸਨਮਾਨ ਕਰਦੇ ਹਨ। ਸ਼ਹਿਰ ਦੀਆਂ ਸੜਕਾਂ, ਬਾਜ਼ਾਰਾਂ, ਬਾਗਾਂ, ਇੰਡਸਟਰੀਅਲ ਏਰੀਏ ਅਤੇ

ਵੇਖਣ ਯੋਗ ਥਾਵਾਂ ਦਾ ਚੱਕਰ ਮਰਵਾ ਕੇ ਬੱਸ ਵਾਪਸ ਹੋਟਲ ਪਹੁੰਚੀ ਜਿਥੇ ਕਿ ਦੁਪਹਿਰ ਦਾ ਖਾਣਾ ਇੰਤਜ਼ਾਰ ਕਰ ਰਿਹਾ ਸੀ।

ਦੁਪਹਿਰ ਦੇ ਖਾਣੇ ਵਿਚ ਸਬਜ਼ੀਆਂ ਦਾ ਸੂਪ, ਉਬਲੀਆਂ ਸਬਜ਼ੀਆਂ, ਮੱਖਨ, ਪਨੀਰ, ਦਹੀਂ, ਸਬਜ਼ੀਆਂ ਦਾ ਸਲਾਦ, ਆਈਸ ਕਰੀਮ, ਫਰੂਟ, ਕੇਕ ਆਦਿ ਸਨ। ਮਿਨਰਲ ਵਾਟਰ ਦੀ ਬੋਤਲ ਵੀ ਹੁੰਦੀ। ਇਸ ਦਾ ਸਵਾਦ ਖਾਰੇ ਸੋਢੇ ਵਰਗਾ ਅਤੇ ਕੰਮ ਭੁੱਖ ਚਮਕਾਉਣਾ ਸੀ। ਡਬਲ ਰੋਟੀ ਦੇ ਟੁਕੜੇ, ਬੰਦ ਅਤੇ ਚਾਵਲ ਨਾਲ ਫਰੂਟ ਜੈਮ ਆਦਿ ਵੀ ਸਨ। ਚਾਹ ਅਤੇ ਕਾਫੀ ਵੀ ਸੀ। ਚਾਹ ਨੂੰ ਚਾਏ ਹੀ ਕਹਿੰਦੇ। ਬਹੁਤ ਥੋਹੜੇ ਕਾਰਿੰਦੇ ਹੀ ਏਡੇ ਵੱਡੇ ਜਥੇ ਨੂੰ ਸੰਭਾਲ ਲੈਂਦੇ। ਸਾਡੇ ਕੁਝ ਮੈਂਬਰ ਤਾਂ ਨਾਲ ਚਟਨੀਆਂ, ਆਚਾਰ ਭਾਰੀ ਤਾਦਾਦ ਵਿਚ ਲੈ ਗਏ ਸਨ ਅਤੇ ਵੱਖ ਵੱਖ ਮੇਜਾਂ ਤੇ ਵੰਡਦੇ ਫਿਰਦੇ। ਪਰ ਮੈਂ ਤਾਂ ਫੈਸਲਾ ਕੀਤਾ ਸੀ ਆਪਣੀ ਮਰਿਆਦਾ ਕਾਇਮ ਰਖਦਿਆਂ ਜੋ ਖਾ ਸਕੀਏ ਇਥੋਂ ਦਾ ਹੀ ਖਾਈਏ। ਦੇਸ਼ ਮਾਹੌਲ ਵਾਯੂ ਮੰਡਲ ਦੇ ਅਨੁਸਾਰ ਹੀ ਵਿਚਰਨਾ ਹੈ। ਖਾਣਾ ਬਹੁਤ ਸਿਹਤ ਬਖਸ਼ ਸੀ ਪਰ ਭਾਰੀ ਨਹੀਂ ਸੀ। ਪੇਟ ਗੈਸ, ਭਾਰੀਪਣ, ਨੀਂਦਰ, ਥਕਾਵਟ ਪੈਦਾ ਨਹੀਂ ਸੀ ਕੀਤੀ।

ਖਾਣੇ ਤੋਂ ਬਾਅਦ ਅਸੀਂ ਆਪਣੇ ਆਪ ਘੁਮਣ ਫਿਰਨ ਵਾਸਤੇ ਜਾ ਆਰਾਮ ਕਰਨ ਵਾਸਤੇ ਆਜ਼ਾਦ ਸਾਂ। ਸਾਡਾ ਇਹ ਵੀ ਤਹੱਈਆ ਸੀ ਕਿ ਆਰਾਮ ਛਿੱਕੇ ਟੰਗ ਕੇ ਵੱਧ ਤੋਂ ਵੱਧ ਘੁਮਣਾ ਫਿਰਨਾ ਅਤੇ ਦੇਸ਼ ਵੇਖਣਾ ਹੈ।

ਅਸੀਂ ਆਪਣੇ ਗਰੁਪ ਨੇ ਸਾਰਿਆਂ ਇਕਠਿਆਂ ਬਾਹਰ ਜਾਣਾ ਸੀ ਪਰ ਲਿਫਟਾਂ ਰਾਹੀਂ ਆਪਣੇ ਕਮਰਿਆਂ ਚੋਂ ਥੱਲੇ ਉਤੇ ਆਂਦੇ ਜਾਂਦਿਆਂ ਅਸੀਂ ਵਿਛੜ ਗਏ ਅਤੇ ਜਦੋਂ ਅਸੀਂ ਉਡੀਕ ਉਡੀਕ ਕੇ ਬਾਹਰ ਜਾਣ ਲਗੇ ਤਾਂ ਕੇਵਲ ਜੈ ਕਿਸ਼ਨ ਸੈਣੀ ਅਤੇ ਮੈਂ ਹੀ ਰਹਿ ਗਏ। ਹੋਟਲ ਉਜ਼ਬੇਕਿਸਤਾਨ ਦੇ ਸਾਹਮਣੇ ਵੱਡੀ ਦੋਹਰੀ ਸੜਕ ਸੀ ਉਸ ਤੋਂ ਪਾਰ ਇਕ ਵੱਡਾ ਬਾਗ ਸੀ। ਅਸੀਂ ਫੈਸਲਾ ਕੀਤਾ ਕਿ ਸਿੱਧੇ ਹੀ ਜਾਵਾਂਗੇ ਅਤੇ ਵਾਪਸ ਵੀ ਮੁੜ ਸਿੱਧੇ ਆ ਜਾਵਾਂਗੇ। ਇਸ ਤਰ੍ਹਾਂ ਭੁਲ ਜਾਣ ਦਾ ਖਤਰਾ ਘੱਟ ਸੀ। ਦੁਭਾਸ਼ੀਆ ਕੋਲ ਕੋਈ ਨਹੀਂ ਸੀ। ਕੇਵਲ ਅੱਖਾਂ ਨਾਲ ਅਨੁਭਵ ਕਰਨਾ ਸੀ। ਇਹ ਵੀ ਆਪਣੇ ਆਪ ਵਿਚ ਇਕ ਅਨੂਠਾ ਤਜਰਬਾ ਹੁੰਦਾ ਹੈ ਜਦੋਂ ਤੁਸੀਂ ਇਕ ਦੂਜੇ ਦੀ ਭਾਸ਼ਾ ਨਾ ਜਾਣਦੇ ਹੋਵੋ। ਬਸ ਇਸ਼ਾਰਿਆਂ ਨਾਲ ਗੱਲਾਂ ਕਰਨੀਆਂ ਹੋਣ। ਨਜ਼ਰਾਂ ਅਤੇ ਤੇਵਰਾਂ ਨਾਲ ਵਾਰਤਾਲਾਪ ਕਰਨੀ ਹੋਵੇ ਖੁਸ਼ੀ, ਗਮੀ, ਹੈਰਾਨੀ ਪ੍ਰਗਟ ਕਰਨੀ ਹੋਵੇ। ਆਪਣਾ ਰਾਹ ਆਪ ਬਨਾਉਣਾ ਹੋਵੇ। ਲੋਕਾਂ ਦੇ ਚਿਹਰੇ ਹੀ ਪੜ੍ਹਨੇ ਹੋਣ।

ਅਸੀਂ ਚਲ ਪਏ। ਸੜਕ ਸਿੱਧੀ ਲੰਘਣੀ ਮੁਸ਼ਕਲ ਸੀ ਤੇਜ਼ ਟਰੈਫਿਕ ਕਰਕੇ। ਹੋਟਲ ਦੇ ਸਿਹਨ ਚੋਂ ਅਸੀ ਕਈ ਵਾਰ ਵੇਖਿਆ ਕਿ ਕਦੇ ਤਾਂ ਸਾਹਮਣੇ ਸੜਕ ਦੇ ਫੁੱਟ ਪਾਥ ਤੇ ਜਨਤਾ ਦਾ ਕੋਈ ਵੀ ਵਿਅਕਤੀ ਨਾ ਹੁੰਦਾ ਅਤੇ ਕਦੀ ਤਗੜੇ ਗਰੁਪ ਲੰਘ ਰਹੇ ਹੁੰਦੇ। ਅੱਜ ਅਸਾਂ ਸੜਕ ਕੰਢੇ ਜਾ ਕੇ ਵੇਖਿਆ ਕਿ ਲੋਕ ਚੌਕ ਦੇ ਥੱਲੇ ਇਕ ਘੁਰਨੇ 'ਚੋਂ ਨਿਕਲਦੇ ਹਨ ਜਿਵੇਂ ਕੀੜੇ ਜ਼ਮੀਨ ਚੋਂ ਨਿਕਲ ਕੇ ਬਾਹਰ ਆਉਂਦੇ ਹਨ ਅਤੇ ਖੁੱਡ ਵਿਚ ਹੀ ਮੁੜ ਵੜ ਜਾਂਦੇ ਹਨ। ਅਸੀਂ ਵੀ ਉਸ ਖੁੱਡ ਵਲ ਚਲ ਪਏ। ਇਹ ਸੜਕਾਂ ਦੇ ਥਲੇ ਰਾਹ ਸਨ ਸੜਕਾਂ ਪਾਰ ਕਰਨ ਵਾਸਤੇ ਵੀ ਅਤੇ ਆਲੇ ਦੁਆਲੇ ਜਾਣ ਲਈ ਵੀ। ਇਕ ਰਾਹ ਧਰਤੀ ਹੇਠਲੇ ਰੇਲ ਦੇ ਸਟੇਸ਼ਨ ਵਲ ਜਾ ਰਿਹਾ ਸੀ। ਜਦੋਂ ਗੱਡੀ ਆਉਂਦੀ ਤਾਂ ਕਾਫਲੇ ਦਾ ਕਾਫਲਾ ਲੋਕਾਂ ਦਾ ਉਤਰਕੇ ਇਸ ਖੁਡ ਰਾਹੀਂ ਬਾਹਰ ਆਉਂਦਾ ਸੀ। ਇਸੇ ਕਰਕੇ ਲੋਕਾਂ ਦੇ ਜੱਥੇ ਬਾਹਰ ਤੁਰਦੇ ਪਰਤੀਤ ਹੁੰਦੇ ਅਤੇ ਥੋਹੜੀ ਦੇਰ ਬਾਦ ਕੁਝ ਵੀ ਨਾ ਹੁੰਦਾ। ਲੋਕ ਕਾਹਲੇ ਕਾਹਲੇ ਪੈਰੀਂ ਤੁਰਦੇ ਅਤੇ ਫਿਰ ਅਲੋਪ ਹੋ ਜਾਂਦੇ। ਇਸ ਧਰਤੀ ਹੇਠਲੇ ਰਾਹ ਥਾਣੀਂ ਅਸੀਂ ਸੜਕ ਪਾਰ ਕਰਕੇ ਪਾਰਕ ਵਿਚ ਜਾ ਦਾਖਲ ਹੋਏ। ਪਾਰਕ ਬਹੁਤ ਸੋਹਣਾ ਸੀ। ਕਾਰਲ ਮਾਰਕਸ ਦਾ ਇਕ ਪਹਾੜ ਜੇਡਾ ਬੁੱਤ ਉਥੇ ਲਗਾ ਹੋਇਆ ਸੀ। ਅਸੀਂ ਨੱਕ ਦੀ ਸੇਧੇ ਹੋਟਲ ਵਲ ਪਿੱਠ ਕਰਕੇ ਤੁਰਦੇ ਗਏ। ਇਕ ਹੋਰ ਭਾਰਤੀਆਂ ਦਾ ਛੋਟਾ ਜਿਹਾ ਗਰੁੱਪ ਵੀ ਸਾਡੇ ਨਾਲ ਹੋ ਗਿਆ। ਇਹ ਰਾਹੋਂ ਖੁੰਝਿਆ ਹੋਇਆ ਸੀ। ਇਕ ਕਦੇ ਸਾਡੇ ਨਾਲ ਹੋ ਜਾਵੇ ਅਤੇ ਕਦੇ ਪਛੜ ਜਾਵੇ। ਅਸੀਂ ਕਈ ਪ੍ਰਕਾਰ ਦੇ ਬਾਗਾਂ, ਸੜਕਾਂ, ਫੁਹਾਰਿਆਂ, ਫੁੱਲ ਕਿਆਰੀਆਂ, ਚੌਕਾਂ, ਤਲਾਬਾਂ ਨੂੰ ਪਾਰ ਕਰਕੇ ਮੀਲ ਕੁ ਪੈਂਡਾ ਚਲੇ ਗਏ ਤਾਂ ਉਸੇ ਮੈਦਾਨ ਵਿਚ ਪੁਜ ਗਏ ਜਿਥੇ ਸਵੇਰੇ ਬੱਸ ਵਿਚ ਆਏ ਸਾਂ, 'ਲੈਨਿਨ ਸੁਕੇਅਰ'। ਜਿਥੇ ਸਵੇਰੇ ਮੇਲੇ ਵਰਗਾ ਦ੍ਰਿਸ਼ ਸੀ। ਲੈਨਿਨ ਦਾ ਆਸ਼ਮਾਨੀ ਬੁੱਤ ਸੀ। ਰਸਤੇ ਵਿਚ ਕਈ ਥਾਵਾਂ ਸਨ ਖਾਣ ਪੀਣ ਦੀਆਂ, ਲੋਕ ਬੈਠੇ ਆਈਸ ਕਰੀਮ ਤੇ ਹੋਰ ਵਸਤੂਆਂ ਲੈ ਲੈ ਕੇ ਖਾ ਰਹੇ ਸਨ। ਨੌਜਵਾਨ ਜੋੜੇ ਅਤੇ ਪਰਿਵਾਰ ਪਿਕਨਿਕ ਦੇ ਮੂਡ ਵਿਚ। ਅਸੀਂ ਜਿਧਰ ਦੀ ਲੰਘਦੇ ਜਾਂਦੇ ਲੋਕਾਂ ਦੀਆਂ ਧੌਣਾਂ ਮੁੜਦੀਆਂ ਜਾਂਦੀਆਂ। ਕਦੀ ਕਦੀ ਕੋਈ ਮੁਸਕਰਾ ਛੱਡਦਾ ਕੋਈ ਹੱਥ ਨਾਲ ਹੈਲੋ ਕਰ ਦਿੰਦਾ ਕੋਈ ਰੁਕ ਕੇ ਪੁਛਦਾ ਇੰਡਿਆ ? ਕੋਈ ਨਮਸਤੇ ਕਹਿ ਦੇਂਦਾ ਅਤੇ ਕੋਈ ਹੱਥ ਜੋੜ ਕੇ ਨਮਸਕਾਰ ਕਰਦਾ। ਅਸੀਂ ਪੌੜੀਆਂ ਚੜ੍ਹਕੇ ਮੈਦਾਨ ਵਿਚ ਦਾਖਲ ਹੋਏ ਤਾਂ ਹੀ ਪਤਾ ਲਗਾ ਕਿ ਅਸੀਂ ਲੈਨਿਨ ਸੁਕੇਅਰ ਆ ਗਏ ਹਾਂ। ਮੈਦਾਨ ਵਿਚ ਦਾਖਲ ਹੁੰਦਿਆਂ ਕੁਝ ਉਜ਼ਬੇਕਿਸਤਾਨੀ ਨੌਜਵਾਨ ਮੁੰਡੇ ਸਾਨੂੰ ਨਜ਼ਰੀਂ ਪਏ, ਸ਼ੱਕੀ

ਜਿਹੀ ਹਾਲਤ ਵਿਚ। ਜਿਵੇਂ ਸਕੂਲੋਂ ਭੱਜੇ ਹੋਣ ਜਾਂ ਕਿਸੇ ਹੋਰ ਗੁਪਤ ਪ੍ਰੋਗਰਾਮ ਵਿਚ ਲਗੇ ਹੋਣ। ਦਰਅਸਲ ਇਹ ਲੁਕ ਕੇ ਸਿਗਰਟਾਂ ਪੀ ਰਹੇ ਸਨ। ਹੋ ਸਕਦਾ ਹੈ ਸ਼ਹਿਰੋਂ ਬਾਹਰੋਂ ਹੀ ਆਏ ਹੋਣ। ਸਾਨੂੰ ਯਕਦਮ ਪਹੁੰਚਦਿਆਂ ਵੇਖ ਇਹ ਚੌਂਕ ਗਏ। ਫੇਰ ਇਹਨਾਂ ਖਚਰੀਆਂ ਹਾਸੀਆਂ ਹਸੀਆਂ ਅਤੇ ਬਾਅਦ ਵਿਚ ਸਾਡੇ ਨਾਲ ਫੋਟੋ ਖਿਚਵਾਉਣ ਵਾਸਤੇ ਆਗ੍ਰਿਹ ਕੀਤਾ। ਅਸਾਂ ਦੋ ਤਸਵੀਰਾਂ ਵਿਚ ਇਹਨਾਂ ਨੂੰ ਸਮੋਇਆ ਅਤੇ ਅਗੇ ਚਲੇ ਗਏ। ਹੌਲੀ ਹੌਲੀ ਅਸੀਂ ਮੁੜ ਲੈਨਿਨ ਦੇ ਉਚੇ ਬੁੱਤ ਕੋਲ ਪਹੁੰਚ ਗਏ।ਉਥੇ ਅਸੀਂ ਦੇਖਿਆ ਕਿ ਦੂਰ ਤੋਂ ਉਜ਼ਬੇਕੀ ਰੂਸੀਆਂ ਦਾ ਇਕ ਗਰੁਪ ਪੈਦਲ ਹੀ ਆ ਰਿਹਾ ਹੈ। ਇਹ ਇਕ ਨਵੇਂ ਵਿਆਹੇ ਜੋੜੇ ਦੇ ਦੁਆਲੇ ਜੁੜੇ ਲੋਕ ਸਨ। ਲਾੜਾ ਲਾੜੀ ਅਤੇ ਕੁਝ ਦੋਸਤ ਮਿੱਤਰ। ਲਾੜੇ ਲਾੜੀ ਦੇ ਹੱਥ ਵਿਚ ਗੁਲਦਸਤੇ ਸਨ। ਇਹ ਬੁੱਤ ਕੋਲ ਆਏ। ਲੈਨਿਨ ਦੇ ਪੈਰਾਂ ਵਿਚ ਇਹਨਾਂ ਫੁੱਲ ਭੇਟ ਕੀਤੇ ਅਤੇ ਫੇਰ ਤਸਵੀਰਾਂ ਆਦਿ ਖਿੱਚ ਕੇ ਚਲੇ ਗਏ। ਇਹ ਵਿਆਹ ਦਫਤਰ ਦੇ ਰਜਿਸਟਰ ਤੇ ਦਸਖਤ ਕਰਕੇ ਭਾਵ ਵਿਆਹ ਦੀ ਰਸਮ ਕਰਕੇ ਸਿਧੇ ਇਥੇ ਹੀ ਆਏ ਸਨ। ਬਹੁਤ ਖੁਸ਼ ਸਨ।

ਸਾਨੂੰ ਹੁਣ ਤਾਸ਼ਕੰਦ ਦਾ ਅਤੇ ਆਪਣੇ ਹੋਟਲ ਦਾ ਕੁਝ ਕੁਝ ਜੁਗਰਾਫੀਆ ਸਮਝ ਆ ਗਿਆ ਸੀ। ਵਾਪਸੀ ਤੇ ਥੋਹੜਾ ਰਸਤਾ ਬਦਲਿਆ ਅਤੇ ਸਵੇਰੇ ਬੱਸ ਰਾਹੀਂ ਵੇਖੇ ਬਾਜ਼ਾਰਾਂ ਰਾਹੀਂ ਮੁੜ ਵੱਡੀ ਮਾਰਕਿਟ ਵਿਚ ਆ ਗਏ ਜਿਥੇ ਸ: ਅਮਰ ਸਿੰਘ, ਭੰਡਾਰੀ ਸਾਹਿਬ, ਗੁਰਦੀਪ ਸਿੰਘ ਆਦਿ ਮਿਲ ਪਏ। ਮਾਰਕਿਟ ਵਿਚ ਏਨੀ ਭੀੜ ਸੀ ਜਿੰਨੀ ਵਿਸਾਖੀ ਦੇ ਮੇਲੇ ਵਿਚ ਹੁੰਦੀ ਹੈ।

ਪੈਦਲ ਮਾਰਚ ਕਰਦੇ ਅਸੀਂ ਥੱਕੇ ਹੋਏ ਹੋਟਲ ਪਜ ਗਏ। ਰਾਤ ਦਾ ਖਾਣਾ ਖਾਣ ਤੋਂ ਬਾਦ ਪਟਿਆਲੇ ਵਾਲੇ ਸਾਡੇ ਮਿੱਤਰ ਸ੍ਰੀ ਡੀ.ਆਰ. ਗੁਪਤਾ ਜੀ ਨੇ ਦਸਿਆ ਕਿ ਹੋਟਲ ਦੇ ਪਿਛਲੇ ਪਾਸੇ ਹੀ ਭਾਰਤੀ ਵਿਦਿਆਰਥੀਆਂ ਦਾ ਇਕ ਸਮਾਰੋਹ ਹੈ ਜਿਥੇ ਉਹ ਸਾਨੂੰ ਸੱਦਾ ਦੇ ਗਏ ਹਨ। ਉਥੇ ਭਾਰਤੀ ਉਪ ਰਾਜਦੂਤ ਵੀ ਆ ਰਹੇ ਹਨ। ਅਸੀਂ ਲਭਦੇ ਲਭਾਉਂਦੇ ਘੋਰ ਸਰਦੀ ਵਿਚ ਉਥੇ ਪੁਜੇ। ਦਰਖਤਾਂ ਦੇ ਝੁੰਡ ਵਿਚ ਪਰੇਰੇ ਜਿਹੇ ਕੁਝ ਕਾਰਾਂ ਖੜੀਆਂ ਸਨ। ਸ਼ਾਇਦ ਅਸੀਂ ਲੇਟ ਹੋ ਗਏ ਸਾਂ ਅਤੇ ਜਿਸ ਹਿੰਦੁਸਤਾਨੀ ਨੌਜੁਆਨ ਨਾਲ ਅਸੀਂ ਗੱਲ ਕੀਤੀ ਕਿ ਏਥੇ ਭਾਰਤੀ ਵਿਦਿਆਰਥੀਆਂ ਦਾ ਸਮਾਰੋਹ ਕਿਥੇ ਹੈ ਜਿਥੇ ਭਾਰਤੀ ਰਾਜਦੂਤ ਨੇ ਆਉਣਾ ਹੈ ਉਹ ਨੌਜੁਆਨ ਕਹਿਣ ਲਗਾ ਜੀ ਮੈਂ ਹੀ ਭਾਰਤੀ ਉਪ ਰਾਜਦੂਤ ਹਾਂ। ਸਾਹਮਣੇ ਹਾਲ ਵਿਚ ਸਮਾਰੋਹ ਸੀ। ਉਹ ਸਮਾਪਤ ਹੋ ਗਿਆ ਹੈ, ਹੁਣ ਵਿਦਿਆਰਥੀ ਨੱਚ ਗਾ ਹੀ ਰਹੇ ਹਨ। ਕੁਝ ਗੱਲਾਂ ਸਾਡੇ ਡੈਲੀਗੇਸ਼ਨ ਬਾਰੇ ਕੁਝ ਸਫਰ ਬਾਰੇ ਅਤੇ ਕੁਝ ਵੀਜ਼ੇ ਖੁਣੋਂ ਹਵਾਈ ਅੱਡੇ ਤੇ ਰੁਕੇ ਬੰਦੇ ਬਾਰੇ ਕੀਤੀਆਂ। ਅਧਿਕਾਰੀ ਨੇ ਦਸਿਆ ਕਿ ਉਹ ਬੰਦਾ ਛਡਾਉਣ ਦਾ ਜਤਨ ਕਰ ਰਹੇ ਹਨ ਪਰ ਵਿਚ ਛੁੱਟੀਆਂ ਪੈ ਗਈਆਂ ਹਨ। ਅਗਲੇ ਦਿਨ ਸੋਮਵਾਰ ਨੂੰ ਕੁਝ ਹੋ ਸਕੇਗਾ। ×

# " ਇਕ ਆਸ ਨਵੀਂ "

## (ਤਰਲੋਕ ਮਨਸੂਰ)

ਆਪਣੀ ਲੰਮੀ ਆਯੂ ਦੌਰਾਨ ਸੈਂਕੜੇ ਕਾਵਿ-ਪੁਸਤਕਾਂ ਦਾ ਪਾਠ ਕਰਨ ਦਾ ਅਵਸਰ ਮਿਲਿਆ ਹੈ, ਕੁਝ ਕਾਵਿ-ਟੁਕੜੀਆਂ ਸਦਾ ਸਦਾ ਲਈ ਮਨ ਦੀ ਸਲੇਟ ਉਤੇ ਆਪਣਾ ਪ੍ਰਭਾਵ ਪਾ ਗਈਆਂ ਤੇ ਜ਼ਬਾਨ ਤੇ ਚੜ੍ਹ ਗਈਆਂ ਹਨ, ਜਿਵੇਂ:-

ਹੀਰ ਆਖਿਆ ਜੋਗੀਆ ਝੂਠ ਬੋਲੇਂ ......... ਵਾਰਿਸ ਸ਼ਾਹ

ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ......... ਸ਼ਾਹ ਮੁਹੰਮਦ

ਉਹਦੇ ਉਤੇ ਭੌਛਣ ਕਾਢਵਾਂ, ਵਿਚ ਤਿਲੀਅਰ ਚੋਗ ਚੁਗੇਨ
............ ਪੀਲੂ

ਕਾਦਰ ਯਾਰ ਲੈ ਚਲਿਆ ਸੁੰਦਰਾਂ ਨੂੰ,
ਪੂਰਨ ਹੁਸਨ ਦੀ ਉਂਗਲੀ ਲਾਏ ਕੇ ਜੀ ਕਾਦਰ ਯਾਰ

ਸੁਪਨੇ ਵਿਚ ਤੁਸੀਂ ਮਿਲੇ ਅਸਾਂਨੂੰ ਅਸਾਂ ਧਾ ਗਲਵਕੜੀ ਪਾਈ। .........ਭਾ. ਵੀਰ ਸਿੰਘ

ਸੱਕ ਮਲਦੀਆਂ ਰਾਵੀ ਦੇ ਪਤਣਾਂ ਨੂੰ,
ਅੱਗ ਲਊਣ ਲਹੌਰਨਾਂ ਚੱਲੀਆਂ ਨੇ ... ਪ੍ਰੋ. ਮੋਹਨ ਸਿੰਘ

ਅਜ ਆਖਾਂ ਵਾਰਿਸ ਸ਼ਾਹ ਨੂੰ ......... ਅਮ੍ਰਿਤਾ ਪ੍ਰੀਤਮ

ਮੈਨੂੰ ਤੇਰਾ ਸ਼ਬਾਬ ਲੈ ਬੈਠਾ ......... ਸ਼ਿਵ ਕੁਮਾਰ

ਇਹਨਾਂ ਕਵੀਆਂ ਤੋਂ ਬਾਦ ਕੁਝ ਹੋਰ ਨਾਂਅ ਉਭਰ ਕੇ ਜ਼ਿਹਨ ਵਿਚ ਆਉਂਦੇ ਹਨ, ਜਿਨਾਂ ਦੀ ਕਵਿਤਾ ਜ਼ੁਬਾਨ ਉਤੇ ਤਾਂ ਭਾਵੇਂ ਨਹੀਂ ਚੜ੍ਹ ਸਕੀ ਪਰ ਉਹਨਾਂ ਦੀ ਕਾਵਿ-ਕਲਾ ਵਿਚਲੀ ਸੰਵੇਦਨ ਸ਼ੀਲਤਾ, ਡੂੰਘਾ ਚਿੰਤਨ, ਪੇਸ਼ਕਾਰੀ, ਨਵੇਂ ਨਵੇਂ ਕਾਵਿ-ਬਿੰਬ, ਤੇ ਮਨੁਖੀ ਰਿਸ਼ਤਿਆਂ ਦਾ ਡੂੰਘਾ ਅਧਿਅਨ, ਮੇਰੇ ਮਨ ਦੀਆਂ ਧੁਰ ਡੂੰਘਾਣਾਂ ਤੀਕ ਲਹਿ ਕੇ ਇਕ ਚਿਰ ਸਦੀਵੀ ਕਸਕ ਮਈ ਯਾਦ ਦੇ ਗਈ ਹੋਈ ਹੈ। ਇਹਨਾਂ ਕਵੀਆਂ ਦੇ ਨਾਂਅ ਮੇਰੇ ਮਸਤਕ ਵਿਚ ਗਗਨ ਉਤੇ ਚਮਕਦੇ ਤਾਰਿਆਂ ਵਾਂਗ ਟਿਮ ਟਿਮ ਕਰਦੇ ਰਹਿੰਦੇ ਹਨ। ਇਹ ਨਾਅ ਹਨ — ਹਰਿਭਜਨ ਸਿੰਘ, ਤਾਰਾ ਸਿੰਘ, ਜਗਤਾਰ, ਮੀਸ਼ਾ. ਸਫੀਰ' ਬਾਵਾ ਬਲਵੰਤ, ਨੇਕੀ ਤੇ ਹਜ਼ਾਰਾ ਸਿੰਘ ਗੁਰਦਾਸ ਪੁਰੀ।

ਤੇ ਇਸਤੋਂ ਬਾਦ ਦੌਰ ਸ਼ੁਰੂ ਹੁੰਦਾ ਹੈ ਨਵੇਂ ਕਵੀਆਂ ਦਾ ਜਿਨਾਂ ਬਾਰੇ ਇਹੀ ਕਿਹਾ ਜਾ ਸਕਦਾ ਹੈ :-"ਕੁਛ ਨਾ ਸਮਝੇ ਖ਼ੁਦਾ ਕਰੇ ਕੋਈ।"

ਸੋਚਦਾ ਹਾਂ :- ਪੰਜਾਬੀ ਕਵਿਤਾ ਹੀ ਕੁਰਾਹੇ ਪੈ ਗਈ ਹੈ ਜਾਂ ਮੇਰੇ ਨਾਲ ਹੀ ਕੁਝ ਗੜ ਬੜ ਹੈ ! ਇਹ ਮੇਰੀ ਸਮਝ ਵਿਚ ਕਿਉਂ ਨਹੀਂ ਆ ਰਹੀ ? ਇਹ ਕਵੀ ਕੀ ਲਿਖ ਰਹੇ ਹਨ ? ਕਿਹਦੇ ਲਈ ਲਿਖ ਰਹੇ ਹਨ ? ਨਿਰਾ ਗੋਰਖ ਧੰਦਾ, ਗੁੰਝਲਦਾਰ ਬੁਝਾਰਤ, ਬੋਝਲ ਸ਼ਬਦਾਂ ਦਾ ਮਾਇਆ ਜਾਲ, ਨਾਂ ਸਿਰ ਨਾਂ ਮੱਥਾ। ਉਹ ਕਾਵਿਕ ਗੁਣ,ਤਰਲਤਾ, ਰਾਗਮਿਕਤਾ, ਸਰਲਤਾ, ਤੋਲ ਤੁਕਾਂਤ ਉਸ ਸਭ ਕਾਸੇ ਦਾ ਕੀ ਹੋਇਆ ? ਉਹ ਕਵਿਤਾ ਕਿਧਰ ਗਈ, ਜੋ ਬੰਸਰੀ ਦੀ ਮਧੁਰ ਧੁੰਨ ਵਾਂਗ ਸਾਡੇ ਅੰਦਰ ਥਰਥਰਾਹਟ ਪੈਦਾ ਕਰ ਜਾਂਦੀ ਸੀ। ਸਾਡੀਆਂ ਤੰਤੂ-ਤਰਬਾਂ ਨੂੰ ਛੇੜ ਜਾਂਦੀ ਸੀ। ਵਾਈਲਨ ਚੋਂ ਨਿਕਲੀ ਹੂਕ ਵਾਂਗ ਸਾਡੇ ਅੰਦਰ ਇਕ ਲੀਕ ਪਾ ਜਾਂਦੀ ਸੀ ? ਉਸ ਕਵਿਤਾ ਦਾ ਕੀ ਹੋਇਆ ?

ਆਪਣੇ ਅੰਦਰਲੀ ਪਿਆਸ ਨੂੰ ਮਿਟਾਣ ਲਈ ਮੈਂ ਨਿਤ ਨਵੇਂ ਨਵੇਂ ਨਾਵਾਂ ਨੂੰ ਪੜ੍ਹਨ ਦੇ ਜਤਨ ਕਰਦਾ ਰਹਿੰਦਾ ਹਾਂ। ਪਰਚੇ, ਪੁਸਤਕਾਂ ਫੋਲਦਾ ਰਹਿੰਦਾ ਹਾਂ, ਪਰ ਕੱਖ ਪਲੇ ਨਹੀਂ ਪੈਂਦਾ। ਪਿਆਸ ਉਵੇਂ ਦੀ ਉਵੇਂ ਕਾਇਮ ਰਹਿੰਦੀ ਹੈ।

ਇਸ ਫੋਲਾ ਫਾਲੀ ਵਿਚ ਪਿਛਲੇ ਦਿਨੀਂ ਇਕ ਅਸਲੋਂ ਹੀ ਨਵੇਂ ਕਿਸੇ ਕਵੀ ਲਖਵਿੰਦਰ ਸਿੰਘ ਭੁੱਲਰ ਦੀ ਪੁਸਤਕ ਹੱਥ ਲਗੀ ਹੈ -"ਫੁਲ ਕੰਡੇ।"

ਇਸ ਦੇ ਪਾਠ ਨਾਲ ਮਨ ਨੂੰ ਕੁਝ ਕੁਝ ਧਰਵਾਸ ਹੋਇਆ ਹੈ। ਕਵਿਤਾ ਦੇ ਭਵਿੱਖ ਬਾਰੇ ਇਕ ਨਵੀਂ ਆਸ ਨੇ ਮੇਰੇ ਅੰਦਰ ਜਨਮ ਲਿਆ ਹੈ।

ਲੋਕ-ਮਨਾਂ ਤੇ ਉਹੀ ਕਵੀ ਰਾਜ ਕਰ ਸਕਦਾ ਹੈ, ਜੋ ਪਾਠਕ ਨਾਲ ਇਕ-ਸੁਰ ਹੋ ਸਕੇ। ਇਕ-ਸੁਰ ਉਹੀ ਹੋ ਸਕਦਾ ਹੈ, ਜੋ ਲੋਕਾਂ ਦੀ ਬੋਲੀ ਵਿਚ ਗਲ ਕਹੇ। ਲੋਕਾਂ ਨੂੰ ਦੇਣ ਲਈ ਉਸ ਕੋਲ ਕੋਈ ਸੰਦੇਸ਼ ਹੋਵੇ ਤੇ ਉਸ ਸੰਦੇਸ਼ ਨੂੰ ਉਹ ਕੋਈ ਨਾਅਰਾ ਜਾਂ ਕੋਈ ਉਪਦੇਸ਼ ਬਣਾ ਕੇ ਨਹੀਂ, ਸਗੋਂ ਸਮੁੱਚੀ ਕਲਾ ਰਾਹੀਂ ਪੇਸ਼ ਕਰ ਸਕੇ। ਭਾਵੇਂ ਪੂਰੇ ਵੇਗ ਵਿਚ ਜਾਂ ਪ੍ਰਚੰਡ ਰੂਪ ਵਿਚ ਇਹ ਗੁਣ ਅਜੇ ਭੁੱਲਰ ਵਿਚ ਉਜਾਗਰ ਨਹੀਂ ਹੋਏ ਤਾਂਵੀਂ ਇਹ ਗੁਣ ਉਸਦੇ ਹਿਸੇ ਜ਼ਰੂਰ ਆਏ ਹਨ। ਉਹਦੀ ਬੋਲੀ ਬੜੀ ਸਰਲ ਹੈ। ਵਿਚਾਰ ਸਪਸ਼ਟ ਹਨ। ਉਹ ਛੋਟੀ ਬਹਿਰ ਦਾ ਕਵੀ ਹੈ। ਥੋਹੜੇ ਸ਼ਬਦਾਂ ਵਿਚ ਹੀ ਜੋ ਕਹਿਣਾ ਹੈ ਕਹਿ ਜਾਂਦਾ ਹੈ।

ਮੈਂ ਜੱਦ ਫੁਲ-ਕੰਡੇ ਦਾ ਪਹਿਲੀ ਵਾਰ ਪਾਠ ਕੀਤਾ ਤਾਂ ਇਸ ਬਾਰੇ ਕੁਝ ਲਿਖਣ ਦਾ ਵਿਚਾਰ ਬਣਿਆ। ਅਜੇਹਾ ਕਰਨ ਲਈ ਇਕ ਵਾਰ ਹੋਰ ਪਾਠ ਜ਼ਰੂਰੀ ਸੀ, ਤਾਕਿ ਉਹਨਾਂ ਕਾਵਿ-ਟੁਕੜੀਆਂ ਨੂੰ ਨਿਸ਼ਾਨ ਲਾਏ ਜਾ ਸਕਣ ਜਿਨਾਂ ਜਿਨਾਂ ਦਾ ਜ਼ਿਕਰ ਲੇਖ ਵਿਚ ਕਰਨਾ ਬਣਦਾ ਸੀ। ਪਾਠ ਤੋਂ

ਬਾਦ ਮੈਂ ਹੈਰਾਨ ਹੋਇਆ ਕਿ ਉਸਦੀ ਹਰ ਕਵਿਤਾ ਹੀ ਨੀਲੇ ਨਿਸ਼ਾਨ ਨਾਲ ਟਿਕ ਕੀਤੀ ਜਾ ਚੁਕੀ ਸੀ।

ਭੁੱਲਰ ਗਜ਼ਲਗੋ ਨਹੀਂ। ਆਪਣੀ ਗੱਲ ਉਹ ਨਜ਼ਮ ਰਾਹੀਂ ਕਹਿੰਦਾ ਹੈ। ਏਸ ਲਈ ਉਦਾਹਰਨ ਵਜੋਂ ਉਸਦੇ ਟਾਵੇਂ ਟਾਵੇਂ ਸ਼ੇਅਰ ਕੋਟ ਕਰ ਦੇਣ ਨਾਲ ਗਲ ਨਹੀ ਬਣਦੀ। ਆਪਣੇ ਵਿਚਾਰਾਂ ਨੂੰ ਸਪਸ਼ਟ ਕਰਨ ਲਈ ਪੂਰੀ ਦੀ ਪੂਰੀ ਨਜ਼ਮ ਪੇਸ਼ ਕਰਨੀ ਲਾਜ਼ਮੀ ਹੋ ਜਾਂਦੀ ਹੈ। ਤੇ ਇਸ ਛੋਟੇ ਜਹੇ ਲੇਖ ਵਿਚ ਉਸਦੀ ਕਾਵਿ-ਕਲਾ ਬਾਰੇ ਵਿਸਥਾਰ ਵਿਚ ਜਾਣਾ ਅਸੰਭਵ ਜਹੀ ਗਲ ਹੈ।

ਰੂੜੀ-ਗਤ ਸਾਡੀ ਧਾਰਮਕ ਸਿਖਸ਼ਾ ਵਲੋਂ ਦਿਤੇ ਸੰਸਕਾਰਾਂ ਦੇ ਅਸਰ ਹੇਠ ਅਸੀਂ ਭਾਰਤੀ ਲੋਕ ਪਲਾਇਨਵਾਦੀ ਹਾਂ। ਇਸ ਦੁਨੀਆਂ ਨੂੰ ਤਿਆਗ ਕੇ ਕਿਸੇ ਹੋਰ ਧਰਤੀ ਉਤੇ ਸੁਖ ਦੀ ਭਾਲ ਕਰਦੇ ਹਾਂ। ਸਵਰਗ ਨਰਕ ਦੀ ਕਲਪਨਾ, ਖਿਆਲਾਂ ਦੇ ਹਵਾਈ ਕਿਲੇ, ਪਰਮ-ਆਨੰਦ ਦੀ ਲਾਲਸਾ, ਮੁਕਤੀ ਦੇ ਚੱਕਰਾਂ ਵਿਚ ਪਏ ਅਸੀਂ ਹਿਸੇ ਆਈ ਇਸ ਸੱਚੀ ਸੁੱਚੀ ਜ਼ਿੰਦਗੀ ਨੂੰ ਹੰਢਾਣ ਤੋਂ ਵੀ ਵਾਂਜੇ ਰਹਿ ਜਾਂਦੇ ਹਾਂ। ਭੁੱਲਰ ਪੁਛਦਾ ਹੈ ਇਕ ਕਹਾਣੀ :-

ਸਮੁੰਦਰ ਨੂੰ ਪੀਣ ਦੀਆਂ
ਬ੍ਰਹਿਮੰਡ ਵਿਚ ਜੀਣ ਦੀਆਂ
ਕਿਉਂ ਰੀਝਾਂ ਕਰਦੇ ਹਾਂ ?
ਇਕ ਪਲ ਦੇ ਜੀਵਨ ਲਈ
ਅਸੀਂ ਹਰ ਪਲ ਮਰਦੇ ਹਾਂ।
ਆਖਰ ਇਹ ਜੀਵਨ ਹੈ ਕੀ ?
ਬਸ ਇਕ ਕਹਾਣੀ ਹੈ।
ਏਥੇ ਇਕ ਬਚਪਨ ਹੈ,
ਤੇ ਇਕ ਜਵਾਨੀ ਹੈ।
ਅੰਤ ਵਿਚ ਬੁਢਾਪਾ -
ਇਹ ਕਥਾ ਪੁਰਾਣੀਂ ਹੈ।
ਏਥੇ ਨਵਾਂ ਕੁਝ ਵੀ ਨਾ,
ਸਭ ਕੁਝ ਪੁਰਾਣਾ ਹੈ।
ਤੇ ਆਖਰ ਇਕ ਰਾਤ,
ਜਿਸ ਵਿਚ ਸਮਾਣਾ ਹੈ।
ਸਮੇਂ ਦੀ ਝੋਲੀ ਵਿਚ,
ਕੁਝ ਸਾਂਝਾਂ ਪਾ ਲਈਏ।
ਸਭ ਰਾਤਾਂ ਜੀਅ ਲਈਏ।
ਸਭ ਦਿਨ ਹੰਢਾ ਲਈਏ।
ਚਲੋ ਏਸ ਕਹਾਣੀ ਦਾ,
ਹਰ ਮੋੜ ਸਜਾ ਦਈਏ।
ਤੇ ਅਉਂਦੇ ਲੋਕਾਂ ਲਈ,
ਕੋਈ ਰਾਹ ਬਣਾ ਲਈਏ।

ਛੋਟੇ ਹੁੰਦਿਆਂ ਹਰ ਬਚਾ ਜਿੰਨਾਂ, ਪਰੀਆਂ ਤੇ 'ਅਲਾ ਦੀਨ ਦੇ ਚਰਾਗ' ਦੀਆਂ ਕਹਾਣੀਆਂ ਸਣਦਾ ਹੈ। ਬਦੀ ਉਤੇ ਨੇਕੀ ਦੀ ਫਤੇਹ ਪਾਣ ਦਾ ਇਹ ਅਹਿਸਾਸ ਉਹਦੇ ਅੰਦਰ ਪ੍ਰਵਾਨ ਚੜ੍ਹਦਾ ਹੈ, ਉਹ ਛੋਟਾ ਬਾਲ, ਕਵੀ-ਰੂਪ ਵਿਚ ਜੁਆਨ ਹੋ ਗਿਆ ਹੈ। ਧਰਤੀ ਉਤੇ ਉਹਦੇ ਆਲੇ ਦੁਆਲੇ ਕੋਹਝ ਤੇ ਕੋਹੜ ਦਾ ਵਾਸ ਹੈ। ਮਨੁਖੀ ਸਮਾਜ ਅਨੇਕਾਂ ਬਦੀਆਂ ਨਾਲ ਸਰਾਪਿਆ ਪਿਆ ਹੈ। ਭੁੱਲਰ ਅਲਾ ਦੀਨ ਦੇ ਚਰਾਗ ਨੂੰ ਪ੍ਰਤੀਕ ਬਣਾ ਕੇ ਕਿਸੇ ਇੰਕਲਾਬ ਦੀ ਉਡੀਕ ਵਿਚ ਹੈ :-

...... ...... ......

ਬਚਪਨ ਚਲਾ ਗਿਆ,
ਪਰ ਮੈਂ ਢੂੰਡਦਾ ਹਾਂ -
ਕੋਈ ਇੰਕਲਬੀ ਚਰਾਗ।
ਜੋ ਮੇਰੇ ਦੇਸ਼ ਚੋਂ ਮਿਟਾ ਦੇ ਭ੍ਰਿਸ਼ਟਾਚਾਰ।
ਖਤਮ ਕਰ ਦਏ ਗਰੀਬੀ।
ਤੇ ਮੈਂ ਫੁਲਾਂ ਦਾ ਦੇਸ਼ ਬਣਾਵਾਂ।
ਮੈਂ ਢੂੰਡਦਾ ਹਾਂ,
ਕੋਈ ਇੰਕਲਾਬੀ ਚਰਾਗ।

'ਰੱਬ' ਸ਼ਬਦ ਹਰ ਘੜੀ, ਹਰ ਪਲ ਸਾਡੇ ਅੰਗ ਸੰਗ ਰਹਿੰਦਾ ਹੈ। ਕੋਈ ਦਿਨ ਖਾਲੀ ਨਹੀਂ ਜਾਂਦਾ ਜਿਸ ਦਿਨ ਸਾਡੀ ਗਲ-ਕੱਥ ਵਿਚ ਰੱਬ ਦਾ ਜ਼ਿਕਰ ਨਾਂ ਹੋਵੇ। ਭੁੱਲਰ ਦੇ ਅਨੁਭਵ ਅਨੁਸਾਰ ਸਾਵੀਂ ਸੁਚਜੀ ਆਰਥਕ ਵੰਡ ਵਿਚ ਹੀ ਰੱਬ ਦੇ ਦਰਸ਼ਨ ਹੋ ਸਕਦੇ ਹਨ। ਸਰੀਰਕ ਸੁਖਾਂ ਤੋਂ ਬਗੈਰ ਆਤਮਕ ਸੁਖ ਦਾ ਪਾਣਾਂ ਅਸੰਭਵ ਹੀ ਹੈ। ਭੁਖਿਆਂ ਰਹਿਕੇ ਭਗਤੀ ਨਹੀਂ ਹੋਂਦੀ :-

ਰੋਜ਼ ਅਸੀਂ ਟੱਲ ਖੜਕਾਉਂਦੇ,
ਰੋਜ਼ ਅਸੀਂ ਸਿਰ ਨਿਵਾਉਂਦੇ,
ਰੋਜ਼ ਅਸੀਂ ਅਰਦਾਸਾਂ ਕਰਦੇ,
ਰੋਜ਼ ਅਸੀਂ ਸੂਲੀ ਤੇ ਚੜ੍ਹਦੇ,
ਰੱਬ ਦੂਰ ਦੂਰ ਹੀ ਜਾਏ।
ਕਦੇ ਨਾਂ ਨੇੜੇ ਆਏ।
ਝੁਗੀਆਂ ਲਾਗੇ ਖੜ੍ਹਕੇ ਦੇਖਿਆ,

ਮਹਿਲ ਰਸਤੇ ਵਿਚ ਆਏ ।
ਝੁਗੀਆਂ ਵਿਚੋਂ ਜਦ ਲਹਿਰਾਂ ਉਠੀਆਂ ,
ਮਹਿਲਾਂ ਦੀਆ ਦੀਵਾਰਾਂ ਟੁਟੀਆਂ ,
ਮੁੜ੍ਹਕੇ ਵਿਚੋਂ ਮਹਿਕਾਂ ਜਦ ਆਈਆਂ ,
ਤੱਦ ਰੱਬ ਦੇ ਦਰਸ਼ਨ ਪਾਏ ।

ਭੁੱਲਰ ਅਮਲੀ ਜ਼ਿੰਦਗੀ ਦਾ ਉਪਾਸ਼ਕ ਹੈ। ਉਹ ਕੁਝ ਕਰਨ ਕਰਾਉਣ ਤੇ ਧਰਤੀ ਨੂੰ ਸੁਹਣੀ ਬਨਾਣ ਵਿਚ ਵਿਸ਼ਵਾਸ ਰਖਦਾ ਹੈ। ਹੱਥ ਤੇ ਹੱਥ ਧਰ ਕੇ ਬਹਿਣਾ ਜਾਂ ਵਕਤ-ਕਟੀ ਕਰਨਾ ਉਹਦੀ ਜ਼ਿੰਦਗੀ ਦਾ ਉਦੇਸ਼ ਨਹੀਂ , ਜਨਮ ਦਿਨ ਤੇ ਉਹ ਜ਼ਿੰਦਗੀ ਦਾ ਲੇਖਾ ਜੋਖਾ ਕਰਦਾ ਹੈ। ਵੇਖਦਾ ਹੈ - ਪ੍ਰਾਪਤੀ ਕੋਈ ਨਹੀਂ ਹੋਈ। ਕੋਈ ਨਵੀ ਸਿਖਰ ਨਹੀਂ ਛੋਹੀ ਗਈ। ਤਾਂ ਉਹ ਸੋਚੀਂ ਪੈ ਜਾਂਦਾ ਹੈ , ਤੇ ਤਦ :-

ਹੋਣੀ ਦਾ ਕੋਈ ਜੱਜ ਮੈਨੂੰ ਬਲਾਉਂਦਾ ਹੈ -
"ਤੂੰ ਫਿਰ ਇਕ ਸਾਲ ਨੂੰ ਹੈ ਕਤਲ ਕਰ ਦਿਤਾ"
ਇਕ ਸਾਲ ਹੋਰ ਜੀਣ ਦੀ ਸਜ਼ਾ ਸੁਨਾਉਂਦਾ ਹੈ ।
ਸੋਚਦਾ ਹਾਂ ਮੈਂ - ਕਿਨੀ ਸਜ਼ਾ ਹੈ ਬਾਕੀ ?

...... ...... ......

ਭੁੱਲਰ ਦਾ ਖਟਾਕਸ਼ ਵੇਖਣ ਮਾਨਣ ਯੋਗ ਹੈ :-

ਨਿਤ ਨਵੇਂ ਨਾਅਰੇ ਲਗਦੇ ।
ਨਿਤ ਨਵੀਆਂ ਸਕੀਮਾਂ ਸੁਣਦੇ ।
ਪਰ ਸਦੀਆਂ ਤਕ ,
ਸਦੀਆਂ ਤੋਂ ਭੁਖੇ ਪੇਟ ,
ਅਸੀਂ ਵੋਟਾਂ ਪਾਉਂਦੇ ,
ਭੁਖੇ ਪੇਟ ਅਸੀਂ ਨਾਅਰੇ ਲਾਉਂਦੇ ।
ਨਵੀਂ ਪਾਰਟੀ ,
ਪੁਰਾਣੀ ਪਾਰਟੀ ਦੇ ਅਸੀਂ ਗੀਤ ਗਾਉਂਦੇ
ਕੋਈ ਜਿਤਦਾ , ਤਾਂ ਅਸੀਂ ਖੁਸ਼ੀ ਮਨਾਉਂਦੇ ।
ਨੱਚਦੇ ਗਉਂਦੇ ; ਭੰਗੜੇ ਪਾਉਂਦੇ-
ਜਦ ਥੱਕ ਜਾਂਦੇ ,
ਤਦ ਰਾਸ਼ਨ ਦੀ ਕਤਾਰ
ਵਿਚ ਲਗ ਜਾਂਦੇ ।

ਅਖੌਤੀ ਧਰਮਾਂ ਦੇ ਅਡੰਬਰ ਹੇਠਾਂ ਜੋ ਹਾਲ ਦੁਨੀਆ ਦਾ ਹੋਇਆ ਹੈ। ਇਨਸਾਨੀਅਤ ਨੇ ਜੋ ਜੋ ਤਸੀਹੇ ਸਹੇ ਹਨ, ਭੁੱਲਰ ਦਾ ਉਸਨੂੰ ਬੜਾ ਤਿੱਖਾ ਅਹਿਸਾਸ ਹੈ । ਉਹ ਨਵੇਂ ਮਨੁਖ ਵੰਗਾਰ ਪਾਂਦਾ :-

ਚਲੋ ਅਜ ਫਿਰ ਤੋਂ , ਕੋਈ ਨਵਾਂ ਰਿਸ਼ਤਾ ਜੋੜੀਏ
ਪਰਾਣੀਆਂ ਸੋਚਾਂ ਤੋੜ ਦਈਏ ।
ਤਹਿਜ਼ੀਬ ਬਹੀ ਹੋ ਗਈ
ਧਰਮ ਦੀਆਂ ਦੀਵਾਰਾਂ , ਖਾ ਲਈ ਇਨਸਾਨੀਅਤ
ਤੇ ਜਾਗ ਪਈ , ਸ਼ੈਤਾਨੀ ਤੇ ਵਹਿਸ਼ੀਅਤ ।
ਸੌਂ ਗਿਆ ਇਨਸਾਨ ,
ਤੇ ਜਾਗ ਪਿਆ ਸ਼ੈਤਾਨ ।
ਇਸਤੋਂ ਪਹਿਲਾਂ ਕਿ ਉਹ ਮਾਰ ਦੇਵੇ -
ਸੁਤੇ ਪਏ ਇਨਸਾਨ ਨੂੰ -
ਉਸਨੂੰ ਜਗਾ ਦਈਏ ,
ਜਦ ਜਾਗੇ ਗੀ ਇਨਸਾਨੀਅਤ ,
ਤਦ ਮਰ ਜਾਏਗਾ ਸ਼ੈਤਾਨ
ਫਿਰ ਕਿਸੇ ਮਹਾਂਭਾਰਤ ਵਿਚ ,
ਕੋਈ ਅਰਜੁਨ ਧੱਨੁਸ਼ ਉਠਾਏਗਾ ।
ਤੇ ਉਸਦਾ ਹਰ ਤੀਰ ਵਜੇਗਾ । -
ਧਰਮ ਦੇ ਠੇਕੇਦਾਰਾਂ ਨੂੰ ।
ਝੂਠ ਦੇ ਠੇਕੇ ਦਾਰਾਂ ਨੂੰ ।
ਤੱਦ ਜੁੜਣਗੇ ਨਵੇਂ ਰਿਸ਼ਤੇ
ਆਉ ਸਿਰਜੀਏ ਨਵੇਂ ਰਿਸ਼ਤੇ ।

ਭੁੱਲਰ ਦੀ ਕਾਵਿ-ਕਲਾ ਬਾਰੇ ਬਹੁਤ ਕੁਝ ਕਿਹਾ ਜਾ ਸਕਦਾ ਹੈ। ਇਕ ਸਫਲ ਕਵੀ ਵਾਲੇ ਸਾਰੇ ਗੁਣ ਉਸ ਕੋਲ ਮੌਜੂਦ ਹਨ। ਉਹ ਪ੍ਰਤਿਭਾਵਾਨ ਵਿਅਕਤੀ ਹੈ। ਉਹਦੇ ਕੋਲ ਸੋਚ ਹੈ। ਸਰਲ ਭਾਸ਼ਾ ਹੈ। ਵਿਅੰਗ ਹੈ। ਸੰਜਮਤਾ ਹੈ । ਕਲਪਨਾ ਹੈ। ਸੂਖਸ਼ਮਤਾ ਹੈ। ਕੇਵਲ ਲੋੜ ਹੈ ਤਾਂ ਅਭਿਆਸ ਦੀ , ਹੋਰ ਅਭਿਆਸ ਦੀ , ਉਹਦੇ ਭਾਵਾਂ ਦੀ ਤੀਖਣੱਤਾ ਵਿਚ ਉਹ ਗਲ ਨਹੀਂ ਬਣੀ ਜੋ ਪਾਠਕ ਮਨ ਨੂੰ ਜੋੜ ਸੁਟੇ, ਹਿਲਾ ਦੇਵੇ। ਜੋ ਮਨੁਖੀ ਮਨ ਵਿਚ ਇਕ ਡੂੰਘੀ ਲੀਕ ਪਾਕੇ ਇਕ ਚਿਰ-ਸਥਾਈ ਪ੍ਰਭਾਵ ਛੱਡ ਜਾਵੇ ।

ਤਾਂ ਵੀ ਪੰਜਾਬੀ ਕਾਵਿ-ਖੇਤਰ ਵਿਚ ਉਸਦਾ ਆਗਮਨ ਇਕ ਸ਼ੁਭ ਸਮਾਚਾਰ ਵਾਂਗ ਹੈ । ਉਸਨੂੰ ਜੀ-ਆਇਆਂ ਆਖਦੇ ਹਾਂ ।

ਤਰਲੋਕ ਮਨਸੂਰ
ਵੀ ਪੀ ਓ- ਹਰੀ ਪੁਰ ਨਾਇਕ
ਜ਼ਿਲਾ ਨੈਨੀਤਾਲ (ਯੂ.ਪੀ.)

ਰਾਜ ਪੱਧਰ ਦੇ ਗੁਰਮਤਿ ਸੰਗੀਤ ਮੁਕਾਬਲੇ ਵਿਚ

# ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀਆਂ ਜਿੱਤਾਂ

੭ ਫਰਵਰੀ, ੧੯੮੮ ਨੂੰ ਪਟਿਆਲਾ ਵਿਖੇ ਅਕੈਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ ਪਟਿਆਲਾ ਵਲੋਂ ਰਾਜ ਪੱਧਰ ਦਾ ਗੁਰਮਤਿ ਸੰਗੀਤ ਮੁਕਾਬਲਾ ਕਰਾਇਆ ਗਿਆ। ਇਸ ਮੁਕਾਬਲੇ ਵਿਚ ਦੋ ਵਰਗਾਂ ਦੇ ਵਿਦਿਆਰਥੀ ਸ਼ਾਮਲ ਹੋਏ। ਇਕ ਵਰਗ ਕਾਲਜ ਤੇ ਯੂਨੀਵਰਸਿਟੀ ਪੱਧਰ ਦਾ ੧੭ ਤੋਂ ੨੨ ਸਾਲ ਦੀ ਉਮਰ ਦਾ ਸੀ ਤੇ ਦੂਜਾ ਸਕੂਲ ਪੱਧਰ ਦਾ ਵਰਗ ੧੦ ਤੋਂ ੧੭ ਸਾਲ ਦੀ ਉਮਰ ਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਨੇ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਨਿਕਲਕੇ ਕਿਸੇ ਮੁਕਾਬਲੇ ਵਿਚ ਹਿੱਸਾ ਲਿਆ ਅਤੇ ਇਹ ਮੁਕਾਬਲਾ ਕੋਈ ਛੋਟਾ ਜਿਹਾ ਨਹੀਂ ਸੀ ਸਗੋਂ ਰਾਜ ਪੱਧਰ ਦਾ ਸੀ ਜਿਸ ਵਿਜ ਪੰਜਾਬ ਭਰ ਤੋਂ ਟੀਮਾਂ ਪੁਜੀਆਂ ਹੋਈਆਂ ਸਨ। ਸਾਡੇ ਵਿਦਿਆਰਥੀਆਂ ਦੀ ਉਮਰ ੭ ਸਾਲ ਤੋਂ ੧੦ ਸਾਲ ਤੱਕ ਸੀ ਅਤੇ ਸਾਡੇ ਵਿਦਿਆਰਥੀਆਂ ਨੇ ੧੦ ਤੋਂ ੧੭ ਸਾਲ ਦੇ ਹੋਰ ਸਕੂਲਾਂ ਦੇ ਵਿਦਿਆਰਥੀਆਂ ਨਾਲ ਮੁਕਾਬਲਾ ਕੀਤਾ।

ਇਸ ਪਹਿਲੇ ਹੀ ਰਾਜ ਪੱਧਰ ਦੇ ਮੁਕਾਬਲੇ ਵਿਚ ਸਾਡੇ ਵਿਦਿਆਰਥੀਆਂ ਨੇ ਹੇਠ ਲਿਖੇ ਅਨੁਸਾਰ ਇਨਾਮ ਪ੍ਰਾਪਤ ਕੀਤੇ :—

**ਵਿਅਕਤੀਗਤ ਮੁਕਾਬਲਾ**

ਗੁਰਮੀਤ ਸਿੰਘ—ਸ਼੍ਰੇਣੀ ਚੌਥੀ—ਤੀਜਾ ਇਨਾਮ
੭੫/- ਰੁਪੈ

**ਸਮੂਹ ਗਾਇਨ ਮੁਕਾਬਲਾ**

| | | | |
|---|---|---|---|
| ਕਾਕਾ ਜੈ ਸਿੰਘ | ਸ਼੍ਰੇਣੀ ਦੂਜੀ | | |
| ਸਤਪਾਲ ਸਿੰਘ | ਸ਼੍ਰੇਣੀ ਤੀਜੀ | | |
| ਜਸਵਿੰਦਰ ਸਿੰਘ | ਸ਼੍ਰੇਣੀ ਚੌਥੀ | | |
| ਰਣਬੀਰ ਸਿੰਘ | ,, | ,, | ਸਪੈਸ਼ਲ ਇਨਾਮ |
| ਬਿਕਰਮਜੀਤ ਸਿੰਘ | ,, | ,, | ੧੦੦/- ਰੁਪੈ |
| ਗੁਰਮੁਖ ਸਿੰਘ | ,, | ,, | |
| ਅਮਨਦੀਪ ਸਿੰਘ | ,, | ,, | |
| ਗੁਰਸੇਵਕ ਸਿੰਘ | ,, | ,, | |

ਸਾਡੇ ਸਕੂਲ ਦੇ ਇਨ੍ਹਾਂ ਛੋਟੇ ਛੋਟੇ ਬੱਚਿਆ ਦੀ ਆਪਣੀ ਉਮਰ ਤੋਂ ਦੁਗਣੀ ਉਮਰ ਦੇ ਬੱਚਿਆਂ ਨਾਲ ਮੁਕਾਬਲਾ ਕਰਨ ਦੀ ਦਲੇਰੀ ਨੂੰ ਦੇਖ ਕੇ ਸਭ ਦੇ ਮਨ ਮੋਹੇ ਗਏ। ਬੱਚਿਆਂ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਸੰਗੀਤ ਮੁਕਾਬਲੇ ਦੇ ਸ਼ਬਦ ਦੀ ਪੇਸ਼ਕਾਰੀ ਕੀਤੀ। ਮੁਕਾਬਲੇ ਵਿਚ ਗੁਰੂ ਗ੍ਰੰਥ ਸਾਹਿਬ ਵਿਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੀ ਸਿਰਫ ਸੰਬੰਧਿਤ ਰਾਗ ਵਿਚ ਗਾਉਣਾ ਸੀ। ਇਸ ਮੁਕਾਬਲੇ ਵਿਚ ਭਾਗ ਲੈਣ ਦਾ ਫੈਸਲਾ ਮਿਤੀ ੧-੨-੮੮ ਨੂੰ ਹੀ ਹੋਇਆ ਤੇ ਇਸ ਥੋੜੇ ਜਿਹੇ ੬ ਦਿਨਾਂ ਦੇ ਸਮੇਂ ਵਿਚ ਬੱਚਿਆਂ ਨੇ ਮੁਕਾਬਲੇ ਦੇ ਸ਼ਬਦਾਂ ਦੀ ਤਿਆਰੀ ਕੀਤੀ ਸੀ।

ਸ਼ਬਦ ਤਿਆਰ ਕਰਨ ਲਈ ਬੀਬੀ ਨਰਿੰਦਰ ਕੌਰ ਅਤੇ ਰਾਗੀ ਬਲਜੀਤ ਸਿੰਘ ਦਾ ਯੋਗਦਾਨ ਅਤਿ ਸ਼ਲਾਘਾਯੋਗ ਸੀ ਪਰ ਇਸ ਪ੍ਰਾਪਤੀ ਪਿਛੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਸ਼ੀਰਵਾਦ ਸਾਡੇ ਨਾਲ ਸੀ, ਜਿਸ ਦੀ ਸ਼ਕਤੀ ਨਾਲ ਸਾਡੇ ਛੋਟੇ ਛੋਟੇ ਬੱਚੇ ਆਪਣੀ ਪਹਿਲੀ ਰਾਜ ਪੱਧਰ ਦੀ ਪੁਲਾਂਘ ਵਿਚ ਇਕ ਇਕ ਪੁਜ਼ੀਸ਼ਨ ਪ੍ਰਾਪਤ ਕਰ ਸਕੇ।

ਜਸਵੰਤ ਸਿੰਘ ਕੰਵਲ ਹੈਡਮਾਸਟਰ
ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ
ਸ੍ਰੀ ਭੈਣੀ ਸਾਹਿਬ

—0—

## ਕਵੀ ਜੀ ਨੂੰ ਖੁਸ਼ੀਆਂ

ਸਾਡੇ ਸਤਿਕਾਰਯੋਗ ਮਿੱਤਰ ਅਤੇ ਪ੍ਰਸਿੱਧ ਲੇਖਕ ਸ੍ਰੀ ਪ੍ਰੀਤਮ ਸਿੰਘ ਕਵੀ ਦੇ ਘਰ ਖੁਸ਼ੀਆਂ ਆਈਆਂ। ਉਹਨਾਂ ਦੇ ਸਪੁੱਤਰ ਸ: ਸੁਖਬੀਰ ਸਿੰਘ ਸੰਧੂ ਦਾ ਅਨੰਦ ਕਾਰਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਬੀਬੀ ਪ੍ਰਭਜੋਤ ਕੌਰ ਨਾਲ ਹੋਇਆ। ਪ੍ਰਭਜੋਤ ਕੌਰ ਪ੍ਰਸਿੱਧ ਪੱਤਰਕਾਰ ਅਤੇ ਦੈਨਿਕ 'ਨਵਾਂ ਹਿੰਦੁਸਤਾਨ' ਦੇ ਸੰਪਾਦਕ ਮਾਲਕ ਸਵ: ਸੰਤ ਮੰਗਲ ਸਿੰਘ ਲਾਇਲਪੁਰੀ ਦੀ ਪੋਤਰੀ ਅਤੇ ਸ: ਬਖਸ਼ੀਸ਼ ਸਿੰਘ ਦੀ ਸਪੁਤਰੀ ਹਨ।

ਸ: ਹ: ਸ: ਹੰਸਪਾਲ ਐਮ ਪੀ., ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ: ਹਰਭਜਨ ਸਿੰਘ ਔਰੰਗਾਬਾਦ, ਸੰਪਾਦਕ ਵਰਿਆਮ, ਅਤੇ ਹੋਰ ਲੇਖਕ, ਕਲਾਕਾਰ ਵੀ ਇਸ ਅਵਸਰ ਤੇ ਸ਼ਾਮਲ ਹੋਏ ਅਤੇ ਕਵੀ ਜੀ ਨਾਲ ਖੁਸ਼ੀਆਂ ਸਾਂਝੀਆਂ ਕੀਤੀਆਂ। ਇਹ ਅਨੰਦ ਕਾਰਜ ੨ ਜੁਲਾਈ ੧੯੮੭ ਨੂੰ ਨਵੀਂ ਦਿੱਲੀ ਰਮੇਸ਼ ਨਗਰ ਦੀ ਨਾਮਧਾਰੀ ਧਰਮਸਾਲਾ ਵਿਚ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋੜੀ ਨੂੰ ਆਸ਼ੀਰਵਾਦ ਦਿਤੀ ਅਤੇ ਸ਼ੁਭ ਕਰਮਾਂ ਤੇ ਚਲਣ ਦਾ ਉਪਦੇਸ਼ ਦਿਤਾ। ਅਦਾਰਾ ਵਰਿਆਮ ਕਵੀ ਪਰਵਾਰ ਦੀ ਖੁਸ਼ੀ ਵਿਚ ਸ਼ਾਮਲ ਹੁੰਦਾ ਪਰਿਵਾਰ ਦੇ ਸੁਖ ਵਾਸਤੇ ਕਾਮਨਾ ਕਰਦਾ ਹੈ।

—0—

## ਸੰਤ ਸਾਧਾ ਸਿੰਘ ਮਸਤਾਨਾ

ਸ: ਗੁਰਦੇਵ ਸਿੰਘ ਸਰੋਦ ਵਾਦਕ ਅਤੇ ਸੁਖਦੇਵ ਸਿੰਘ ਸੰਤ ਨਗਰ ਡਾਕ ਮਹਿਕਮੇ ਵਾਲਿਆਂ ਦੇ ਪਿਤਾ ਸੰਤ ਸਾਧਾ

ਸਿੰਘ ਜੀ ਮਸਤਾਨਾ ਪਿਛਲੇ ਜੱਪ ਪ੍ਰਯੋਗ ਦੇ ਮੇਲੇ ਸ੍ਰੀ ਭੈਣੀ ਸਾਹਿਬ ਤੋਂ ਵਾਪਸ ਆਪਣੇ ਪਿੰਡ ਸੰਤ ਨਗਰ ਜਾਕੇ ਅਚਾਨਕ ਚੜਾਈ ਕਰ ਗਏ। ਸੰਤ ਸਾਧਾ ਸਿੰਘ ਜੀ ਮਸਤਾਨੀ ਬਿਰਤੀ ਵਾਲੇ ਸਾਧੂ ਸਨ ਅਤੇ ਅਕਸਰ ਹਲੇ ਦੇ ਦੀਵਾਨਾਂ ਵਿਚ ਉਹ ਸ਼ਬਦ ਦੀ ਚੋਟ ਦੁਆਰਾ ਲੋਟਪੋਟ ਹੁੰਦੇ ਦਿਖਾਈ ਦਿੰਦੇ ਸਨ। ਸ਼ਬਦ ਕੀਰਤਨ ਦਾ ਉਹਨਾਂ ਨੂੰ ਅਮਲ ਸੀ ਅਤੇ ਜਿਥੇ ਢੋਲਕੀ ਛੈਣੇ ਵਜਦੇ ਹੋਣ ਉਸ ਥਾਂ ਤੋਂ ਚਲੇ ਜਾਣਾ ਉਹਨਾਂ ਵਾਸਤੇ ਅਸੰਭਵ ਹੁੰਦਾ ਸੀ ਭਾਵੇਂ ਕਿੰਨਾ ਵੀ ਜ਼ਰੂਰੀ ਨਿਜੀ ਕਾਰਜ ਕਿਉਂ ਨਾ ਹੋਵੇ।

ਉਹਨਾਂ ਦੀ ਯਾਦ ਵਿਚ ਸੰਤ ਨਗਰ ਪਿੰਡ ਵਿਚ ਬਹੁਤ ਵੱਡਾ ਮੇਲਾ ਹੋਇਆ ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਚੇਚਿਆਂ ਸ੍ਰੀ ਭੈਣੀ ਸਾਹਿਬ ਤੋਂ ਜਾ ਕੇ ਦਰਸ਼ਨ ਦਿਤੇ। ਸਾਰਾ ਦਿਨ ਹੀ ਵੱਖ ਵੱਖ ਜਥੇਦਾਰਾਂ ਵਲੋਂ ਦੀਵਾਨ ਲਗੇ ਰਹੇ ਅਤੇ ਲੰਗਰ ਚਲਦਾ ਰਿਹਾ।

## ਸ: ਅਵਤਰ ਸਿੰਘ ਸ਼ਰਧਾਂਜਲੀ ਸਮਾਰੋਹ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਅਨਿੰਨ ਸੇਵਕ ਅਤੇ ਮਹਾਨ ਕਲਾਕਾਰ ਸ: ਅਵਤਾਰ ਸਿੰਘ ਜੀ ਸਾਥੋਂ ਸਦਾ ਲਈ ਵਿਛੜ ਗਏ ਹਨ। ਉਹਨਾਂ ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਵਿਖੇ ੧੦ ਜਨਵਰੀ ਨੂੰ ਇਕ ਮਹਾਨ ਸਮਾਗਮ ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਹੋਇਆ। ਇਸ ਵਿਚ ਭਾਰਤ ਦੇ ਸੰਸਾਰ ਪ੍ਰਸਿਧ ਸੰਗੀਤਕਾਰ ਵੀ ਆਏ ਅਤੇ ਸਾਧ ਸੰਗਤ ਵੀ ਹੁਮ ਹੁਮਾ ਕੇ ਪੁਜੀ। ਭਾਵੇਂ ਸ: ਅਵਤਾਰ ਸਿੰਘ ਜੀ ਦੀ ਜੀਵ ਆਤਮਾ ਨਮਿਤ ਰਖੇ ਪਾਠ ਦੇ ਭੋਗ ੧੦ ਜਨਵਰੀ ਨੂੰ ਪਾਏ ਗਏ ਪਰ ਕਲਾਕਾਰਾਂ ਦੇ ਉਥੇ ਹੋਣ ਕਰਕੇ ੯, ੧੦, ੧੧ ਜਨਵਰੀ ਤਿੰਨ ਦਿਨ ਹੀ ਸਮਾਗਮ ਚਲਦਾ ਰਿਹਾ। ਮੁਖ ਸਮਾਗਮ ਵਾਲੇ ਦਿਨ ਅਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਬਾਦ ਹੱਲੇ ਦੇ ਦੀਵਾਨ ਸਜੇ। ਗਿਆਰਾਂ ਤੋਂ ਬਾਰਾਂ ਨਾਮ ਸਿਮਰਨ ਹੋਇਆ ਅਤੇ ਬਾਦ ਵਿਚ ਵਿਸ਼ੇਸ਼ ਸ਼ਰਧਾਂਜਲੀ ਸਮਾਗਮ ਹੋਇਆ। ਪਹਿਲਾਂ ਸ: ਅਵਤਾਰ ਸਿੰਘ ਜੀ ਦੇ ਉਸਤਾਦ ਪੰਡਿਤ ਸਾਮਤਾ ਪ੍ਰਸਾਦਿ ਬਨਾਰਸ ਵਾਲਿਆਂ ਦਾ ਤਬਲਾ ਵਾਦਨ ਹੋਇਆ ਨਾਲ ਉਹਨਾਂ ਮੁਖ ਤੋਂ ਸ਼ਰਧਾਂਜਲੀ ਭੇਟ ਕੀਤੀ ਬਾਅਦ ਵਿਚ ਸ਼ਰਧਾਂਜਲੀ ਭੇਟ ਕਰਨ ਵਾਲਿਆਂ ਵਿਚ ਇਹ ਨਾਮ ਸਨ :

ਵਖਿਆਤ ਸੰਗੀਤਕਾਰ ਉਸਤਾਦ ਅਮਜਦ ਅਲੀ ਸਰੋਦ ਵਾਲੇ, ਉਸਤਾਦ ਇਮਰਤ ਖਾਂ ਸਿਤਾਰ ਕਲਾਕਾਰ ਕਲਕਤਾ, ਤਬਲੇ ਦੇ ਸਿਧ ਹਸਤੇ ਕਲਾਕਾਰ ਉਸਤਾਦ ਅਲਾ ਰੱਖਾ (ਮਿਊਜ਼ਕ ਡਾਇਰੈਕਟਰ ਏ. ਆਰ. ਕੁਰੈਸ਼ੀ ਬੰਬਈ), ਫਜ਼ਲ ਕੁਰੈਸ਼ੀ ਭਾਈ ਸਾਹਿਬ ਅਸ਼ੋਕ ਸਿੰਘ ਬਾਗੜੀਆ, ਪੰਡਿਤ ਗੋਪਾਲ ਸਿੰਘ ਜੀ; ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ; ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ; ਜਗਦੀਸ਼ ਸਿੰਘ ਸੰਪਾਦਕ ਵਰਿਆਮ ਆਦਿ; ਉਸਤਾਦ ਵਲਾਇਤ ਖਾਂ ਸਾਹਿਬ ਜੀ ਦਾ ਭਾਵ ਭਿੰਨਾ ਸੰਦੇਸ਼ ਅਮਰੀਕਾ ਤੋਂ ਆਇਆ ਜਿਸ ਨੂੰ ਧਰਮਬੀਰ ਸਿੰਘ (ਯੂ. ਕੇ.) ਨੇ ਪੜ੍ਹ ਕੇ ਸੁਣਾਇਆ। ਅਵਤਾਰ ਸਿੰਘ ਜੀ ਦੇ ਵਡੇ ਵੀਰ ਸ: ਅਵਤਾਰ ਸਿੰਘ ਇੰਗਲੈਂਡ ਤੋਂ ਆਏ ਸਨ ਉਹਨਾਂ ਆਈਆਂ ਸੰਗਤਾਂ ਦਾ ਧਨਵਾਦ ਕੀਤਾ। ਵੱਖ ਵੱਖ ਬੁਲਾਰਿਆਂ ਨੇ ਸ: ਅਵਤਾਰ ਸਿੰਘ ਜੀ ਦੀ ਸ਼ਖਸੀਅਤ ਦੀ ਦਿਲ ਖੋਹਲ ਕੇ ਪਰਸੰਸਾ ਕੀਤੀ ਅਤੇ ਉਹਨਾਂ ਦੀ ਕਲਾ ਪ੍ਰਤੀ ਲਗਨ ਅਤੇ ਦੇਣ ਅਤੇ ਮਾਨਵੀ ਸਿਫਤਾਂ ਦਾ ਜ਼ਿਕਰ ਕੀਤਾ। ਇਸ ਅਵਸਰ ਤੇ ਆਏ ਕਲਾਕਾਰਾਂ ਨੂੰ ਸਿਰੋਪਾ ਵੀ ਸਤਿਗੁਰੂ ਜੀ ਦੁਆਰਾ ਬਖਸ਼ਿਸ਼ ਕੀਤੇ ਗਏ। ਵਰਿਆਮ ਦਾ ਵਿਸ਼ੇਸ਼ ਸਚਿਤਰ 'ਸ: ਅਵਤਾਰ ਸਿੰਘ ਅੰਕ' ਵੀ ਸ੍ਰੀ ਸਤਿਗੁਰੂ ਜੀ ਨੇ ਇਸ ਸਮੇਂ ਰੀਲੀਜ਼ ਕੀਤਾ। ਸਤਿਗੁਰੂ ਜੀ ਨੇ ਆਪਣੇ ਪਰਵਰਨ ਵਿਚ ਚੰਗੇ ਸਿਖ ਦੇ ਗੁਣਾਂ ਦਾ ਵਰਨਣ ਕੀਤਾ। ਅਵਤਾਰ ਸਿੰਘ ਨੂੰ ਇਕ ਮਿਸਾਲੀ ਸਿਖ ਦੀ ਸੰਗਿਆ ਦਿਤੀ। ਸਾਧ ਸੰਗਤ ਨੂੰ ਇਸ ਭਿਆਨਕ ਸਮੇਂ ਵਿਚ ਨਾਮ ਸਿਮਰਨ ਕਰਨ ਅਤੇ ਗੁਰਬਾਣੀ ਪੜ੍ਹਣ ਅਤੇ ਨੇਕ ਅਮਲ ਕਰਨ ਦਾ ਉਪਦੇਸ਼ ਦਿਤਾ। ਇਸ ਅਵਸਰ ਤੇ ਪਰਿਵਾਰ ਵਲੋਂ ਸ੍ਰੀ ਭੈਣੀ ਸਾਹਿਬ, ਜਲੰਧਰ, ਦਿਲੀ ਅਤੇ ਯੂ. ਕੇ. ਦੀਆਂ ਸੰਗਤਾਂ ਵਲੋਂ ਪਾਠਾਂ ਦੇ ਭੋਗ ਪੁਆਏ ਗਏ। ਇਸ ਸਮਾਗਮ ਤੇ ਪੰਜਾਬ, ਦਿਲੀ, ਹਿਮਾਚਲ ਪ੍ਰਦੇਸ਼, ਯੂ. ਪੀ, ਰਾਜਸਥਾਨ, ਬੰਬਈ, ਮਹਾਰਾਸ਼ਟਰ ਆਦਿਕ ਥਾਵਾਂ ਤੋਂ ਇਲਾਵਾ ਯੂ. ਕੇ. ਅਤੇ ਅਫਰੀਕਾ ਤੋਂ ਵੀ ਸੰਗਤ ਆਈ ਹੋਈ ਸੀ। ਅਵਤਾਰ ਸਿੰਘ ਜੀ ਦੇ ਪਿਤਾ ਸ: ਸੂਰਤ ਸਿੰਘ ਜੀ ਭੈਣ ਬੀਬੀ ਨਰਿੰਦਰ ਅਤੇ ਮਾਤਾ ਜੀ ਕੋਲ ਵੀ ਸੰਗਤ ਲਗਾਤਾਰ ਹਮਦਰਦੀ ਵਾਸਤੇ ਆਉਂਦੀ ਰਹੀ ਅਤੇ ਸ: ਸੂਰਤ ਸਿੰਘ ਜੀ ਨੇ ਭਾਣੇ ਨੂੰ ਮਿਠਾ ਕਰਕੇ ਮੰਨਣ ਵਿਚ ਮਿਸਾਲੀ ਸਾਬਤ ਕਦਮੀ ਦਿਖਾਈ। ਇਸ ਅਵਸਰ ਤੇ ਜਲੰਧਰ ਅੰਮ੍ਰਿਤਸਰ ਪਟਿਆਲੇ ਅਤੇ ਪੰਜਾਬ ਦੇ ਹੋਰ ਥਾਵਾਂ ਤੋਂ ਸੰਗੀਤ ਪ੍ਰੇਮੀ ਅਤੇ ਸ: ਅਵਤਾਰ ਸਿੰਘ ਦੇ ਸਾਥੀ ਵਡੀ ਗਿਣਤੀ ਵਿਚ ਪੁਜੇ ਸਨ ਭਾਵੇ ਇਹਨਾਂ ਦਿਨਾਂ ਵਿਚ ਬਸਾਂ ਦੀ ਹੜਤਾਲ ਹੋ ਗਈ ਸੀ। ਵਡਾ ਸਮਾਗਮ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਹੋਇਆ। ਬਹੁਤ ਸਾਰੇ ਸੰਗੀਤਕਾਰਾਂ ਨੇ ਆਪਣੇ ਸ਼ੋਕ ਸੁਨੇਹਿਆਂ ਰਾਹੀਂ ਸੰਵੇਦਨਾ ਪ੍ਰਗਟ ਕੀਤੀ।

×

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 2528411
„ : 2510345
Resi. : 213054

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.








ਉਪਰ : ਸ: ਹਰਭਜਨ ਸਿੰਘ ਔਰੰਗਾਬਾਦ ਪ੍ਰਧਾਨ ਸ੍ਰੀ ਭੈਣੀ ਸਾਹਿਬ ਵਿਕਾਸ ਸਮਤੀ, ਮਾਸਟਰ ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਨਾਜ਼ਰ ਸਿੰਘ, ਸੰਤ ਆਤਮਾ ਸਿੰਘ ਸਨਖਤਰਾ,ਸੰਤ ਮਹਿੰਦਰ ਸਿੰਘ ਬਾਲੀ ਨਗਰ ਆਦਿ,ਦਰਬਾਰ ਅਤੇ ਸੰਮਤੀ ਦੀ ਮੀਟਿੰਗ ਵਿਚ । ਵਿਚਕਾਰ ਜਥੇਦਾਰ ਮੰਡਲ : ਸੰਤ ਅਮਰ ਸਿੰਘ ਚੰਦੋਵਾਲ, ਪੰਡਿਤ ਗੋਪਾਲ ਸਿੰਘ, ਜਥੇਦਾਰ ਨਾਹਰ ਸਿੰਘ, ਜਥੇਦਾਰ ਸੇਵਾ ਸਿੰਘ ਦਿਲੀ। (ਥਲੇ) ਸੰਤ ਕਸ਼ਮੀਰ ਸਿੰਘ ਡੇਰਾ ਪਰਬੰਧਕ, ਸੰਤ ਅਰਜਨ ਸਿੰਘ ਢਾਡਾ ਦਿਨ ਰਾਤ ਸੇਵਾ ਵਿਚ ਵਿਅਸਤ ।

**ਸੰਤ ਸੇਵਾ ਸਿੰਘ ਚਿਚਰਾੜੀ (ਫਗਵਾੜੇ ਵਾਲੇ) ਨਮਿਤ ਪਾਠ ਦਾ ਭੋਗ**



ਸੰਤ ਸੇਵਾ ਸਿੰਘ ਜੀ ਸਪੁਤਰ (ਬਾਬਾ ਅਰਜਣ ਸਿੰਘ) ਜਿਹੜੇ ਕਿ ੯ ਕੁ ਸਾਲਾਂ ਤੋਂ ਲੁਧਿਆਣੇ ਰਹਿੰਦੇ ਸਨ ੮੦ ਸਾਲ ਦੀ ਉਮਰ ਗੁਜਾਰ ਕੇ ੮ ਜਨਵਰੀ ਨੂੰ ਸਵੇਰੇ ੨ ਵਜੇ ਤੜਕੇ ਗੁਰਪੁਰੀ ਸਿਧਾਰ ਗਏ ਸਨ। ਉਨ੍ਹਾਂ ਦੇ ਨਮਿਤ ਸਧਾਰਨ ਪਾਠ ਦਾ ਭੋਗ ੧੯ ਜਨਵਰੀ ਨੂੰ ਉਨ੍ਹਾਂ ਦੇ ਗ੍ਰਿਹ ਵਿਖੇ ਲੁਧਿਆਣੇ ਉਨ੍ਹਾਂ ਦੀ ਸਪਤਨੀ ਪਿਆਰ ਕੌਰ ਅਤੇ ਲੜਕੇ ਰਵਿੰਦਰ ਸਿੰਘ ਭੁਪਿੰਦਰ ਸਿੰਘ ਵਲੋਂ ਪਾਇਆ ਗਿਆ।

ਜਥੇਦਾਰ ਗੁਰਚਰਨ ਸਿੰਘ, ਸੰਤ ਦਰਸ਼ਣ ਸਿੰਘ ਤੇ ਜਥੇਦਾਰ ਗੁਰਦੀਪ ਸਿੰਘ ਨੇ ਸੰਤ ਦਲੀਪ ਸਿੰਘ ਅਤੇ ਲੁਧਿਆਣੇ ਦੀ ਸੰਗਤ ਦੇ ਸਹਿਯੋਗ ਨਾਲ ਕਥਾ ਕੀਰਤਨ ਅਤੇ ਲੰਗਰ ਦਾ ਕੰਮ ਕੀਤਾ। ਸੰਤ ਦਲੀਪ ਸਿੰਘ ਜੀ ਨੇ ਲੜਕੇ ਰਵਿੰਦਰ ਸਿੰਘ ਦੇ ਦਸਤਾਰ ਸਜਾਈ। ਪਰਿਵਾਰ ਵਲੋਂ ਰਾਮਗੜ੍ਹੀਆ ਗੁਰਦੁਆਰਾ ਚਿਰਰਾੜੀ, ਨਿਰੀਖਿਅਕ, ਵਰਿਆਮ ਤੇ ਸਤਿਜੁਗ ਨੂੰ ਸਹਾਇਤਾ ਭੇਜੀ ਗਈ। ਸੰਤ ਜੀ ਨਮਿਤ ਇਕ ਪਾਠ ਦਾ ਭੋਗ ੧੭ ਜਨਵਰੀ ਐਤਵਾਰ ਨੂੰ ਉਨ੍ਹਾਂ ਦੇ ਲੜਕੇ ਹਰਭਜਨ ਸਿੰਘ ਚਾਨਾ ਨੇ ਨੈਰੋਬੀ ਅਫਰੀਕਾ ਵਿਚ ਪਾਇਆ ਗਿਆ।

੧੯ ਜਨਵਰੀ ਨੂੰ ਲੁਧਿਆਣਾ ਵਿਚ ਉਨ੍ਹਾਂ ਦੇ ਗ੍ਰਿਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭੀ ਸਵੇਰੇ ਦਰਸ਼ਣ ਦੇਣ ਦੀ ਕ੍ਰਿਪਾਲਤਾ ਕੀਤੀ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ੀਰਵਾਦ ਦਾ ਕ੍ਰਿਸ਼ਮਾ। ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੇ ਹੋਣਹਾਰ ਬੱਚੇ ਜਿਹਨਾਂ ਦੇ ਵਿਸ਼ੇਸ਼ ਪ੍ਰੋਗਰਾਮ ਨੇ ਸਭ ਨੂੰ ਕੀਲ ਲਿਆ।

Registered No. NW/JL—253 MONTHLY WARIAM MARCH 1988
Registered with the registerar of News Papers for India No. 26453/75



ਨਾਮਧਾਰੀ ਮੇਲਿਆਂ ਦੀ ਸਮਾਜਿਕ ਵਿਸ਼ੇਸ਼ਤਾ, ਸਾਮੂਹਕ ਅਨੰਦ ਕਾਰਜ। ਉਪਰਲੀ ਤਸਵੀਰ ਵਿਚ ਸੰਗੀਤਕਾਰ ਮੋਹਨ ਸਿੰਘ ਅਪਣੀ ਜੀਵਨ ਸਾਥਣ ਨਾਲ ਆਨੰਦ ਮੰਡਪ 'ਚ ਬੈਠੇ ਹੋਏ। ਦਰਮਿਆਨ ਵਿਚ ਵਿਆਹਸ਼ੀਲ ਜੋੜੇ ਆਨੰਦ ਮੰਡਪ ਵਿਚ ਅਤੇ ਪਿਛੇ ਸੰਗਤਾਂ ਦਾ ਦ੍ਰਿਸ਼। ਤੀਸਰੀ ਤਸਵੀਰ ਵਿਚ ਮਾਈਆਂ ਦੀ ਸੰਗਤ।

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ